# ਭਾਈ ਦਿੱਤ ਸਿੰਘ ਪੱਤ੍ਰਿਕਾ

(ਮਾਸਿਕ, ਪੰਜਾਬੀ)

ਅੰਕ-2



ਫਰਵਰੀ 2010

ਸਾਲ- 1

ਸਿੰਘ ਸਭਾ ਲਹਿਰ ਦੇ ਬਾਨੀ ਅਤੇ
ਸਿੱਖ ਕੌਮ ਦੇ ਮਾਣ-ਮੱਤੇ ਵਿਦਵਾਨ

## ਪ੍ਰੋ. ਗੁਰਮੁੱਖ ਸਿੰਘ ਤੇ
## ਭਾਈ ਦਿੱਤ ਸਿੰਘ ਗਿਆਨੀ

# ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਲੇਠੇ ਅੰਕ ਦੇ ਰਿਲੀਜ਼ ਸਮਾਰੋਹ ਦੀਆਂ ਝਲਕੀਆਂ

## ਮਿਤੀ 16-1-2010



ਮੁੱਖ ਮਹਿਮਾਨ ਜਸਟਿਸ ਅਜੀਤ ਸਿੰਘ ਬੈਂਸ, ਸੇਵਾ ਮੁਕਤ
ਦਾ ਸਵਾਗਤ ਕਰਦੇ ਹੋਏ ਸ. ਨਸੀਬ ਸਿੰਘ ਸੇਵਕ, ਮੁੱਖ ਸੰਪਾਦਕ



ਸ. ਅਵਤਾਰ ਸਿੰਘ ਮਹਿਤਪੁਰੀ, ਸਹਿ ਸੰਪਾਦਕ
ਸਟੇਜ ਦਾ ਸੰਚਾਲਨ ਕਰਦੇ ਹੋਏ।



ਸਮਾਗਮ ਵਿੱਚ ਸ਼ਾਮਿਲ ਖੱਬੇ ਪਾਸੇ ਸ. ਪ੍ਰੀਤਮ ਸਿੰਘ ਮੋਹਾਲੀ,
ਸ. ਗੁਰਨਾਮ ਸਿੰਘ ਸਿੱਧੂ, ਸ. ਸੁਰਿੰਦਰ ਸਿੰਘ ਕਿਸ਼ਨਪੁਰਾ
ਅਤੇ ਹੋਰ ਮਹਿਮਾਨ।



ਪਲੇਠਾ ਅੰਕ ਰਿਲੀਜ਼ ਕਰਦੇ ਹੋਏ ਸ. ਸੁਰਿੰਦਰ ਸਿੰਘ ਕਿਸ਼ਨਪੁਰਾ,
ਸ. ਅਵਤਾਰ ਸਿੰਘ ਮਹਿਤਪੁਰੀ, ਸ. ਨਸੀਬ ਸਿੰਘ ਸੇਵਕ,
ਜਸਟਿਸ ਅਜੀਤ ਸਿੰਘ ਬੈਂਸ ਅਤੇ ਸ. ਗੁਰਨਾਮ ਸਿੰਘ ਸਿੱਧੂ



ਨਸੀਬ ਸਿੰਘ ਸੇਵਕ ਵਲੋਂ ਲਿਖੀ ਭਾਈ ਦਿੱਤ ਸਿੰਘ ਜੀ ਦੀ ਜੀਵਨੀ
ਰਿਲੀਜ਼ ਕਰਦੇ ਹੋਏ ਸੱਜੇ ਪਾਸੇ ਇੰਜ. ਸੁਰਿੰਦਰ ਸਿੰਘ ਜ. ਸਕੱਤਰ ਅਤੇ ਹੋਰ



ਸਮਾਗਮ ਵਿੱਚ ਸ਼ਾਮਿਲ ਬੀਬੀਆਂ ਅਤੇ ਹੋਰ ਸਰੋਤੇ ।

ੴ ਸਤਿਗੁਰ ਪ੍ਰਸਾਦਿ ॥

Title Code: CHAPUN00266

# ਭਾਈ ਦਿੱਤ ਸਿੰਘ ਪੱਤ੍ਰਿਕਾ

(ਮਾਸਿਕ, ਪੰਜਾਬੀ)

ਸਾਲ : 1 ਫਰਵਰੀ : 2010 ਅੰਕ:2

ਮੁੱਖ ਸੰਪਾਦਕ: *ਨਸੀਬ ਸਿੰਘ ਸੇਵਕ*

ਸਹਿ ਸੰਪਾਦਕ: *ਅਵਤਾਰ ਸਿੰਘ ਸੈਣੀ*
(ਆਨਰੇਰੀ)

ਵਿਦੇਸ਼ ਵਿੱਚ ਪ੍ਰਤੀਨਿੱਧ
ਸ. ਤਰਲੋਚਨ ਸਿੰਘ ਦੁਪਾਲਪੁਰ
(USA) M. 001-408-903-9952
E-mail:- tsdupalpuri@yahoo.com

ਚੰਦਾ ਭੇਜਣ ਦਾ ਪਤਾ

ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ,
ਕਜਹੇੜੀ, ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163
9465216530,9316133498
E-Mail:- bhaiditsinghpatrika@yahoo.com

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਦੇਸ਼ ਵਿਚ |
|---|---|---|
| ਸਾਲਾਨਾ | 200/- | $30 |
| ਪੰਜ ਸਾਲ | 900/- | $150 |
| ਲਾਈਫ ਮੈਂਬਰ | 5000/- | $1000 |

ਇੱਕ ਕਾਪੀ:- 20 ਰੁਪਏ

## *ਤਤਕਰਾ*



ਮੁੱਖ ਸੰਪਾਦਕ, ਪ੍ਰਕਾਸ਼ਕ, ਛਾਪਕ, ਅਤੇ ਮਾਲਕ ਸ.ਨਸੀਬ ਸਿੰਘ ਸੇਵਕ, ਨੇ ਮੈਜਿਸਟਿਕ ਪ੍ਰੈਸ, ਬੇ-ਸ਼ਾਪ 7 , ਫੇਜ 7 ਮੁਹਾਲੀ, (ਪੰਜਾਬ) ਫੋਨ:- 0172-5090645-46 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ।

 ਸੰਪਾਦਕ: ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ

# ਖਾਲਸਾ ਅਖਬਾਰ ਲਹੌਰ

16 ਫਰਵਰੀ, 1900

## ਹੇ ਖਾਲਸਾ ਪੰਥ ਅਪਨੇ ਆਪ ਨੂੰ ਸੰਭਾਲ

ਐ ਖਾਲਸਾ ਪੰਥ ਤੂੰ ਦੇਖ ਜੋ ਤੇਰੀ ਹਾਲਤ ਕਿਸ ਤਰ੍ਹਾਂ ਹੌਲੀ ਹੌਲੀ ਘਟਦੀ ਜਾਂਦੀ ਹੈ ਅਤੇ ਤੇਰੇ ਜਖੀਰੇ ਨੂੰ ਕਿਸ ਤਰ੍ਹਾਂ ਨੁਕਸਾਨ ਪਹੁੰਚ ਰਿਹਾ ਹੈ, ਜਿਸ ਪਰ ਆਸ਼ਾ ਪੈਂਦੀ ਹੈ ਕਿ ਜੇ ਤੈਂ ਅਪਨੀ ਖਬਰ ਨਾ ਲੀਤੀ ਤਾਂ ਤੇਰੇ ਕਮਜੋਰ ਹੋਨ ਤੇ ਸਰਕਾਰ ਅੰਗ੍ਰੇਜ ਅਤੇ ਦਸਮੇਂ ਗੁਰੂ ਜੀ ਦੇ ਪਵਿੱਤ੍ਰ ਨਾਮ ਨੂੰ ਬਹੁਤ ਹੀ ਨੁਕਸਾਨ ਪਹੁੰਚੇਗਾ।

ਜਦ ਅਸੀਂ ਤੇਰੀ ਹਾਲਤ ਦਾ ਚਾਲੀ ਸਾਲ ਦੇ ਪਹਿਲੇ ਸਮਯ ਦਾ ਮੁਕਾਬਲਾ ਕਰਦੇ ਹਾਂ ਤਦ ਰਾਤ ਦਿਨ ਦਾ ਫਰਕ ਪਾਉਂਦੇ ਹਾਂ ਅਰ ਦੇਖਦੇ ਹਾਂ ਕਿ ਤੇਰੀ ਨਸਲ ਬਹੁਤ ਹੀ ਘੱਟਦੀ ਜਾਂਦੀ ਹੈ ਅਤੇ ਕੋਈ ਦਿਨ ਆਏਗਾ ਜੋ ਤਾਲਾਉ ਦੇ ਪਾਣੀ ਵਾਂਗ ਇਹ ਹੌਲੀ ਹੌਲੀ ਸੁਕੱਦੀ ਸੁੱਕਦੀ ਅਪਨਾ ਨਾਸ ਕਰ ਬੈਠੇਗੀ, ਜਿਸ ਦਾ ਫਲ ਇਸ ਦੇਸ ਨਿਵਾਸੀਆਂ ਦੇ ਹੱਕ ਵਿੱਚ ਅੱਛਾ ਨਾ ਹੋਵੇਗਾ ਅਤੇ ਸ੍ਰਕਾਰ ਅੰਗ੍ਰੇਜੀ ਲਈ ਅਫਸੋਸ ਦਾ ਕਾਰਨ ਹੋਵੇਗੀ।

ਕਦੇ ਤੇਰੀ ਓਹ ਹਾਲਤ ਸੀ ਜਿਸ ਦੇ ਮੁਕਾਬਲੇ ਪਰ ਅਹਮਦ ਸ਼ਾਹ ਦੁਰਾਨੀ ਅਤੇ ਨਾਦਰ ਜੈਸੇ ਬਹਾਦਰਾਂ ਨੇ ਅਪਨੇ ਦੰਦ ਖੱਟੇ ਕਰਾਏ ਸਨ ਅਤੇ ਤੇਰੇ ਹੱਥਾਂ ਦੇ ਸ਼ਸਤ੍ਰ ਖਾਕੇ ਮੁੜ ਇਸ ਦੇਸ ਵਿੱਚ ਨਹੀਂ ਆਏ ਸਨ ਅਰ ਵੱਡੇ ਵੱਡੇ ਸ਼ਹਨਚੀ-ਜੈਸੇ ਪਠਾਨਾਂ ਨੇ ਤੇਰੀ ਬਹਾਦ੍ਰੀ ਅਤੇ ਸੂਰਤਾਂ ਨੂੰ ਦੇਖਕੇ ਅਜੇਹੀ ਪਿੱਠ ਦਿਖਾਈ ਸੀ ਜੋ ਦੁਸ਼ਮਨ ਨੂੰ ਭੀ ਨਸੀਬ ਨਾ ਹੋਵੇ॥

ਇਸਤੇ ਉਰੇ ਆਕੇ ਭੀ ਤੈਂ ਅਪਨੀ ਸੂਰਬੀਰਤਾ ਨੂੰ ਐਥੋਂ ਤਕ ਕਾਇਮ ਰੱਖਯਾ ਸਾ ਜੋ ਲਾਰਡ ਲਾਰੰਸ ਜੈਸੇ ਅਕਲਵੰਦਾ ਨੇ ਇਹ ਸੋਚਿਆ ਸਾ ਕਿ ਪੰਜਾਬ ਦੀ ਤਾਕਤ ਤੋੜਨ ਦਾ ਉਪਾਓ ਏਹੋ ਹੈ ਕਿ ਜਗ੍ਹਾ ਜਗ੍ਹਾ ਪਰ ਮਦਰੱਸੇ ਖੋਲ੍ਹ ਦਿੱਤੇ ਜਾਨ ਜਿਸ ਤੇ ਇਨ੍ਹਾਂ ਦਾ ਖਿਆਲ ਤਾਲੀਮ ਵੱਲ ਪੈ ਜਾਏ ਜਿਸਦਾ ਫਲ ਅੱਜ ਕੱਲ ਠੀਕ ਨਿਕਲ ਆਇਆ ਹੈ ਕਿ ਸਿੱਖਾਂ ਦੇ ਬੱਚੇ ਕੱਦ ਵਿਚ ਉਠ ਦੇ ਗੋਡੇ ਜੰਡੇ ਜੰਡੇ ਰਹ ਗਏ ਹਨ ਅਤੇ ਸੁਕੀਆਂ ਗਰਦਨਾਂ ਨਾਲ ਸਿਰਾਂ ਦੇ ਭਾਰ ਮੁਸ਼ਕਲ ਚੁੱਕਦੇ ਹਨ, ਜਿਨ੍ਹਾਂ ਦੀ ਅੱਖੀਆਂ ਐਨਕ ਬਿਨਾਂ ਕੰਮ ਨਹੀਂ ਕਰਦੀਆਂ॥

ਇਸਤੇ ਅੱਗੇ ਤੈਂ ਸੰ: 1857 ਦੇ ਗਦਰ ਵਿੱਚ ਸਰਕਾਰ ਅੰਗ੍ਰੇਜੀ ਦੀ ਅਜੇਹੀ ਮਦਦ ਕੀਤੀ ਸੀ ਜੋ ਕੇਸਰੀ ਝੰਡੇ ਨੂੰ ਇਸ ਹਿੰਦੁਸਤਾਨ ਵਿੱਚ ਕਾਇਮ ਰੱਖਨ ਲਈ ਫਸਾਦੀਆਂ ਦਾ ਗਰੂਰ ਤੋੜਿਆ ਸੀ, ਜਿਸ ਦੀ ਯਾਦਗਾਰ ਨਾ ਸਿਰਫ ਤਾਰੀਖਾਂ ਪਰ ਹੀ ਲਿਖੀ ਹੋਈ ਹੈ ਕਿੰਤੂ ਅੱਛੇ ਅੱਛੇ ਓਹੁਦੇਦਾਰ ਅੰਗ੍ਰੇਜਾਂ ਦੇ ਦਿਲਾਂ ਪਰ ਵੱਡੀ ਸੁੰਦ੍ਰਤਾ ਨਾਲ ਉਕਰੀ ਹੋਈ ਹੈ॥

ਐ ਪੰਥ ਇਸ ਬਾਤ ਨੂੰ ਅਜੇ 26 ਸਾਲ ਹੀ ਗੁਜਰੇ ਹਨ ਕਿ ਅਸੀਂ ਅਪਨੀ ਅੱਖੀ ਦੇਖਯਾ ਸਾ ਕਿ ਪਲਟਨ ਨੰ:੧੪ ਸਿੱਖ ਜਦ ਫੀਰੋਜਪੁਰ ਵਿੱਚ ਸੀ ਤਦ ਉਸ ਦੇ ਸਿੰਘ ਬਬਰ ਸ਼ੇਰਾਂ ਜੇਹੇ ਕੱਦਾਵਰ ਅਤੇ ਸਮਰੱਥਾ ਵਾਨ ਸੇ, ਉਨ੍ਹਾਂ ਦੇ ਸਿਰ ਸਰਦਾਰਾਂ ਦੇ ਸਨ ਅਤੇ ਗਰਦਨਾਂ ਵੱਡੇ ਵੱਡੇ ਪਹਲਵਾਨਾਂ ਜੈਸੀਆਂ ਸਨ॥

ਇਸੇ ਤਰ੍ਹਾਂ ਹੋਰਨਾਂ ਪਲਟਨਾਂ ਦੇ ਸਿੰਘਾਂ ਦੀ ਪੁਰਾਣੀਆਂ ਤਸਵੀਰਾਂ ਜਦ ਅਸ਼ੀਂ ਦੇਖਦੇ ਹਾਂ ਤਦ ਅਕਲ ਹੈਰਾਨ ਹੁੰਦੀ ਹੈ ਕਿ ਪਰਮੇਸ਼ਰ ਨੇ ਸਾਰੀ ਦੁਨੀਆਂ ਦੀ ਡੀਲ ਡੋਲ ਨੂੰ ਇੱਕ ਇਨ੍ਹਾਂ ਦੇ ਹੀ ਹਿਸੇ ਵਿੱਚ ਵੰਡ ਦਿੱਤਾ ਸੀ। ਜਿਸ ਤੇ ਮਾਝੇ, ਮਾਲਵੇ, ਦੁਆਬੇ ਅਤੇ ਮੈਣ ਦੁਆਬ ਦੇ ਸਰਦਾਰ ਅਤੇ ਸਪਾਹੀ ਇਸ ਤਰ੍ਹਾਂ ਫਿਰਦੇ ਨਜਰ ਆਉਦੇ ਸਨ ਜੇਹੇ ਬੇਲਯੋਂ ਸ਼ੇਰ ਨਿਕਲਦੇ ਹਨ।

ਪ੍ਰੰਤੂ ਸਾਨੂੰ ਵੱਡੇ ਸ਼ੋਕ ਨਾਲ ਆਖਨਾ ਪੈਂਦਾ ਹੈ ਕਿ ਖਾਲਸਾ ਪੰਥ ਦੇ ਅਜੇਹੇ ਜੁਆਨਾਂ ਦੇ ਓਹ ਕੱਦ ਹੁਣ ਲੋਪ ਹੁੰਦੇ ਜਾਂਦੇ ਹਨ ਅਤੇ ਦਿਨ ਬਦਿਨ ਦੌਲੇ ਸ਼ਾਹ ਦੇ ਚੂਹੇ ਜੇਹੇ ਨਿਕਲਦੇ ਆਉਂਦੇ ਹਨ। ਫੌਜਾਂ ਦੇ ਸਰਦਾਰ ਅਤੇ ਸਪਾਹੀ ਇਸ ਬਾਤ ਨੂੰ ਸੋਚਕੇ ਜਰੂਰ ਹੀ ਸ਼ੋਕ ਪ੍ਰਗਟ ਕਰਨਗੇ ਕਿ ਸਪਾਹੀ ਦਾ ਪੁੱਤ੍ਰ ਅੱਗੇ ਨੂੰ ਸਪਾਹੀ ਨਹੀਂ ਰਹਿੰਦਾ ਅਤੇ ਸਰਦਾਰ ਦਾ ਪੁੱਤ੍ਰ ਸਰਦਾਰੀ ਤੇ ਹੱਥ ਧੋ ਬੈਠਦਾ ਹੈ, ਜਿਸਤੇ ਅਸੀਂ ਸੂਬੇਦਾਰ ਮੇਜਰਾਂ ਅਤੇ ਸੂਬੇਦਾਰਾਂ ਦੇ ਪੁੱਤ੍ਰਾਂ ਨੂੰ ਦੇਖਦੇ ਹਾਂ, ਜੋ ਅਜੇਹੇ ਕਮਜੋਰ ਹਨ ਅਰ ਛੋਟੇ ਕੱਦਾਂ ਵਾਲੇ ਰਹਿੰਦੇ ਹਨ, ਜਿਸ ਤਰ੍ਹਾਂ ਇੱਕ ਵੱਡੇ ਮਾਲੀ ਸਾਹਨ ਦੇ ਬੱਚੇ ਛੋਟੇ ਛੋਟੇ ਰੀਂਡਕੇ ਵੱਛੇ ਹੁੰਦੇ ਹਨ॥

ਇਸੇ ਤਰ੍ਹਾਂ ਜਦ ਨੱਗ੍ਰਾਂ ਵਿੱਚ ਭੀ ਦੇਖਦੇ ਹਾਂ ਤਦ ਵੱਡੇ ਵੱਡੇ ਜੁਆਨਾ ਦੀ ਨਸਲ ਤੀਜਾ ਹਿੱਸਾ ਘੱਟ ਗਈ ਹੈ ਬਲਕਿ ਐਥੋਂ ਤਕ ਗਿਰ ਗਈ ਹੈ ਜੋ ਇੱਕ ਦੀ ਜਗ੍ਹਾਂ ਪੂਰੀ ਕਰਨ ਲਈ ਦੂਜਾ ਆਦਮੀ ਨਹੀਂ ਮਿਲਦਾ, ਜੈਸਾ ਕਿ ਵਲਟੋਹੀਏ ਫਤੇ ਸਿੰਘ ਦੀ ਤਾਕਤ ਦਾ ਜੁਆਨ ਜੋ ਸਾਰੇ ਪੰਜਾਬ ਦੇ ਸਿੰਘਾਂ ਵਿਚੋਂ ਲੱਭੋਗੇ ਤਦ ਤਿੰਨ ਹਜਾਰ ਰੁਪਏ ਦੇ ਇਨਾਮ ਰੱਖਨ ਪਰ ਭੀ ਨਹੀਂ ਮਿਲੇਗਾ, ਇਸਦਾ ਕਾਰਨ ਇਹੋ ਹੈ ਕਿ ਸਿੱਖਾਂ ਦੀ ਨਸਲ ਦਿਨੋਂ ਦਿਨ ਗਿਰਦੀ ਜਾਂਦੀ ਹੈ॥

ਅੱਜ ਕੱਲ ਸਰਕਾਰ ਨੂੰ ਪਲਟਨਾਂ ਲਈ ਜੁਆਨ ਨਹੀਂ ਮਿਲਦੇ ਅਰ ਹਾਰ ਕੇ ਮਿਣਤੀ ਕੋਲੋਂ ਇੰਚ ਦੋ ਇੰਚ ਘੱਟ ਹੀ ਰੱਖਨਾ ਪੈਂਦਾ ਹੈ ਸੋ ਇਹ ਕਿਸ ਬਾਤ ਦਾ ਨਤੀਜਾ ਹੈ ਕੇਵਲ ਇਸੇ ਦਾ ਜੋ ਸਿੱਖਾਂ ਦੇ ਖਾਨਦਾਨ ਨਸ਼ਟ ਹੋ ਰਹੇ ਹਨ ਅਰ ਸਿੱਖਾਂ ਨੂੰ ਇਨ੍ਹਾਂ ਦੇ ਕਾਇਮ ਰੱਖਨ ਦਾ ਖਿਆਲ ਅੱਜ ਤੱਕ ਨਹੀਂ ਆਇਆ॥

ਹੇ ਖਾਲਸਾ ਜੀ ਹੁਣ ਤੁਸੀਂ ਏਕਾਂਤ ਬੈਠਕੇ ਇਸ ਮਜਮੂਨ ਨੂੰ ਸੋਚੋ ਕਿ ਜੋ ਇਹੋ ਹਾਲਤ ਰਹੀ ਤਾਂ ਸਰਕਾਰ ਨੂੰ ਫੌਜ ਲਈ ਸਪਾਹੀ ਅਤੇ ਪੰਥ ਨੂੰ ਬਹਾਦਰੀ ਦੇ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਾਮ ਨੂੰ ਰੋਸ਼ਨ ਰੱਖਨ ਦਾ ਕਿਆ ਉਪਾਓ ਹੋਵੇਗਾ, ਅਰ ਓਹ ਸਿੰਘ ਜੋ ਪੈਂਤਾਲੀ 2 ਮੀਲ ਪਹਾੜੀ ਦੇਸ਼ਾਂ ਪਰ ਧਾਵੇ ਕਰਕੇ ਅਤੇ ਲੜਾਈ ਕਰਕੇ ਦੁਸ਼ਮਨ ਨੂੰ ਤਬਾਹ ਕਰਦੇ ਹਨ ਸੋ ਕਿਥੋਂ ਮਿਲਨਗੇ, ਅਰ ਸਰਹੱਦੀ ਅਤੇ ਹੋਰ ਦੇਸ਼ਾਂ ਦੇ ਘਮੰਡ ਕੌਣ ਤੋੜੇਗਾ, ਅਤੇ ਸਰਕਾਰੀ ਝੰਡੇ ਨੂੰ ਕੌਣ ਅਟੱਲ ਰੱਖੇਗਾ?

ਇਸ ਵਾਸਤੇ ਅਸੀਂ ਪੰਥ ਅੱਗੇ ਅਪੀਲ ਕਰਦੇ ਹਾਂ ਕਿ ਐ ਪੰਥ ਤੂੰ ਸੋਚ ਅਰ ਸਰਕਾਰ ਦੇ ਅੱਗੇ ਭੀ ਫਰਯਾਦ ਕਰਦੇ ਹਾਂ ਕਿ ਜਿਸ ਤਰ੍ਹਾਂ ਗੋਰਖੀਆਂ ਦੀ ਨਸਲ ਰੱਖਨ ਲਈ ਪ੍ਰਬੰਧ ਹੈ ਇਸੇ ਤਰ੍ਹਾਂ ਸਿੱਖਾਂ ਦੇ ਵਾਸਤੇ ਭੀ ਕੋਈ ਪ੍ਰਬੰਧ ਕੀਤਾ ਜਾਏ ਪਰੰਤੂ ਐ ਪੰਥ ਤੂੰ ਆਪ ਭੀ ਅਪਨੀ ਹਾਲਤ ਦੇ ਠੀਕ ਰੱਖਨੇ ਲਈ ਯਤਨ ਕਰ, ਜਿਸਤੇ ਤੂੰ ਅਟੱਲ ਰਹੇ ਕਿੰਤੂ ਕਿਆ ਤੂੰ ਇਸ ਮਜਮੂਨ ਨੂੰ ਐਵੇਂ ਸੁੱਟ ਦੇਏਂਗਾ?

♦ ♦ ♦ ♦

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 30 |
| ਪੰਜ ਸਾਲ | 900/- | $150 |
| ਲਾਈਫ ਮੈਂਬਰ | 5000/- | $1000 |

**ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੈਂਬਰ ਬਣੋ। ਲੇਖਕ ਆਪਣੀਆਂ ਲਿਖਤਾਂ ਭੇਜਣ ਦੀ ਖੇਚਲ ਕਰਨ।**

*ਜਰੂਰੀ ਨੋਟ:-*

ਪੱਤ੍ਰਿਕਾ ਲਈ ਸੇਵਾ ਦੀ ਮਾਇਆ ਚੈਕ ਰਾਹੀਂ ਜਾਂ ਸਿੱਧੀ ਬੈਂਕ ਖਾਤੇ ਵਿੱਚ ਹੇਠ ਲਿਖੇ ਅਨੁਸਾਰ ਭੇਜੀ ਜਾਵੇ।

ਬੈਂਕ ਦਾ ਨਾਂ:- ਸਟੇਟ ਬੈਂਕ ਆਫ ਪਟਿਆਲਾ, ਨਸੀਬ ਸਿੰਘ ਸੇਵਕ, ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ।

**Account No. 65077080586**

ਸੰਪਾਦਕੀ

# ਮਿਲ ਬੈਠ ਕੇ ਮਸਲੇ ਹੱਲ ਕਰਨ ਦੀ ਲੋੜ

ਗੁਰੂ ਨਾਨਕ ਦੇਵ ਜੀ ਵਲੋਂ ਲਾਏ ਗਏ ਸਿੱਖੀ ਦੇ ਪੌਦੇ ਨੂੰ ਕੁਰਬਾਨੀਆਂ ਨਾਲ ਪ੍ਰੰਫਲਤ ਕੀਤਾ, ਇਥੋਂ ਤੱਕ ਕਿ ਦਸਵੇਂ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਪੂਰਾ ਸਰਬੰਸ ਕੁਰਬਾਨ ਕਰਨਾ ਪਿਆ। 13 ਅਪ੍ਰੈਲ 1699 ਨੂੰ ਵਿਸਾਖੀ ਵਾਲੇ ਦਿਹਾੜੇ 'ਤੇ ਸ਼੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੇ ਇਕ ਮੀਲ ਪੱਥਰ ਗੱਡਿਆ। ਖਾਲਸਾ ਪੰਥ ਦੀ ਸਾਜਨਾ ਕੀਤੀ। ਪੰਜ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਤੇ ਫਿਰ ਉਹਨਾਂ ਪਾਸੋਂ ਆਪ ਅੰਮ੍ਰਿਤ ਪਾਨ ਕੀਤਾ "ਆਪੇ ਗੁਰੂ ਚੇਲਾ" ਦੀ ਮਿਸਾਲ ਕਾਇਮ ਕੀਤੀ ਤੇ "ਖਾਲਸਾ ਮੇਰੋ ਰੂਪ ਹੈ ਖਾਸ" ਦਾ ਸੰਦੇਸ਼ ਦਿਤਾ। ਆਖਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 11ਵੇਂ ਗੁਰੂ ਦੀ ਗੱਦੀ ਦੇ ਕੇ, 'ਗੁਰੂ ਪ੍ਰਥਾ ਨੂੰ ਖਤਮ ਕਰਕੇ, 'ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹਿ' ਦੀ ਅੰਤਮ ਬਖਸ਼ਿਸ਼ ਸਿੱਖ ਕੌਮ ਨੂੰ ਦੇ ਕੇ ਜੋਤੀ ਜੋਤ ਸਮਾ ਗਏ। ਭਾਵ ਇਹ ਕਿ ਹਾਜਰ ਨਾਜਰ ਸ਼ਬਦ ਗੁਰੂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈਣ ਤੇ ਹਮੇਸ਼ਾ ਓਟ ਆਸਰਾ ਲੈਣ ਦਾ ਹੁਕਮ ਦਿੱਤਾ ਤੇ ਜਦੋਂ ਵੀ ਖਾਲਸੇ ਨੂੰ ਕੋਈ ਵੱਡੀ ਮੁਸ਼ਕਲ ਪੇਸ਼ ਆ ਜਾਵੇ ਤਾਂ ਗੁਰੂ ਗ੍ਰੰਥ ਸਾਹਿਬ ਦੀ ਓਟ ਲੈ ਕੇ ਪੰਜ ਪਿਆਰਿਆਂ ਵਲੋਂ ਮਿਲ ਬੈਠ ਕੇ ਉਸ ਦਾ ਹੱਲ ਕੱਢਿਆ ਜਾਵੇ।

ਸ਼੍ਰੀ ਅਕਾਲ ਤਖਤ ਸਾਹਿਬ ਸ਼੍ਰੀ ਅੰਮ੍ਰਿਤਸਰ ਸਾਹਿਬ ਨੂੰ ਸਿੱਖਾਂ ਦੀ ਸਰਵ ਉੱਚ ਨਿਆ ਪਾਲਕਾ ਮੰਨਿਆ ਗਿਆ ਹੈ। ਇਸ ਦਾ ਸਤਿਕਾਰ ਤੇ ਕਦਰਾਂ ਕੀਮਤਾਂ ਹਮੇਸ਼ਾ ਬਰਕਰਾਰ ਰਹਿਣੀਆਂ ਚਾਹੀਦੀਆਂ ਹਨ ਪਰ ਦਿਨ ਪ੍ਰਤੀ ਦਿਨ ਇਸ ਤੇ ਖੁਦ ਸਿੱਖ ਖਾਸ ਕਰਕੇ ਸਿੱਖੀ ਦੇ ਅਲੰਬੜਦਾਰ ਹੀ ਇਸ ਦੀ ਮਹਾਨਤਾਂ ਨੂੰ ਠੇਸ ਪਹੁੰਚਾ ਰਹੇ ਹਨ। ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਸਰਵਉਚਤਾ ਨੂੰ ਕਾਇਮ ਰੱਖਦੇ ਹੋਏ ਅਕਾਲ ਤਖਤ ਤੇ ਪਹੁੰਚ ਕੇ ਤਨਖਾਹ ਲਵਾਈ ਸੀ ਉਹਨਾਂ ਦੀ ਮੌਤ ਤੋਂ ਬਾਅਦ ਸਿੱਖਾਂ ਨੇ ਸਿੱਖੀ ਨਾਲ ਹੀ ਗਦਾਰੀਆਂ ਕੀਤੀਆਂ। ਉਹਨਾਂ ਦੀ ਮੌਤ ਸਮੇਂ ਸਿੱਖਾਂ ਦੀ ਅਬਾਦੀ 1 ਕਰੋੜ ਸੀ ਜੋ ਕਿ 1866 ਦੀ ਮੁਰਦਮ ਸੁਮਾਰੀ ਸਮੇਂ 18 ਲੱਖ ਦੇ ਕਰੀਬ ਰਹਿ ਗਈ ਸੀ। ਸਿੱਖੀ ਦੀ ਦਰ ਦਿਨ ਪ੍ਰਤੀ ਦਿਨ ਘੱਟਦੀ ਜਾ ਰਹੀ ਸੀ। ਅੰਗਰੇਜ ਵਿਦਵਾਨ ਮੈਕਲਫ ਨੇ ਤਾਂ ਇਥੋਂ ਤੱਕ ਲਿਖ ਦਿੱਤਾ ਸੀ ਕਿ 25 ਸਾਲ ਬਾਅਦ ਸਿੱਖਾਂ ਦੀਆਂ ਤਸਵੀਰਾਂ ਸਿਰਫ ਅਜਾਇਬ ਘਰਾਂ ਵਿਚ ਹੀ ਵੇਖੀਆਂ ਜਾ ਸਕਣਗੀਆਂ। ਇਸ ਵਿੱਚ ਸਚਾਈ ਵੀ ਸੀ, ਸਿੱਖ ਧੜਾ ਧੜ ਇਸਾਈ ਬਣਦੇ ਜਾ ਰਹੇ ਸਨ। ਇਕ ਅਜੇਹੀ ਘਟਨਾ ਵਾਪਰੀ ਕਿ ਰਹੀਸ਼ ਘਰਾਂ ਦੇ ਚਾਰ ਲ਼ੜਕਿਆਂ, ਜੋ ਮਿਸ਼ਨ ਸਕੂਲ ਅੰਮ੍ਰਿਤਸਰ ਵਿਚ ਪੜ੍ਹਦੇ ਸਨ ਨੇ ਇਸਾਈ ਬਣਨ ਦੀ ਇਛਾ ਪ੍ਰਗਟ ਕੀਤੀ, ਦੂਜੀ ਸ਼ਰਧਾ ਰਾਮ ਫਲੌਰੀ ਵਲੋਂ ਸਿੱਖ ਗੁਰੂਆਂ ਪ੍ਰਤੀ ਇਤਰਾਜਯੋਗ ਸ਼ਬਦ ਕਹੇ। ਇਸ ਨੇ ਮੋਢੀ ਸਿੱਖ ਵਿਦਵਾਨਾਂ ਦੇ ਹਿਰਦੇ ਕੰਬਾ ਕੇ ਰੱਖ ਦਿਤੇ। ਇਹਨਾਂ ਵਲੋਂ ਸ਼੍ਰੀ ਅਕਾਲ ਤਖਤ ਤੇ ਇੱਕਠੇ ਹੋ ਕੇ ਵਿਚਾਰ ਕੀਤੀ ਤੇ ਸਿੰਘ ਸਭਾ ਲਾਹੌਰ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਗਈ।

ਬਾਬਾ ਨਾਨਕ ਦੀ ਸਿੱਖੀ 'ਤੇ ਹਮਲੇ ਤਾਂ ਉਹਨਾਂ ਦੇ ਆਪਣੇ ਪੁੱਤਰਾਂ ਦੀ ਵਿਰੋਧਤਾ ਨਾਲ ਹੀ ਸ਼ੁਰੂ ਹੋ ਗਏ ਸਨ। ਮੱਸੇ ਰੰਗੜ ਨੇ ਤਾਂ ਦਰਬਾਰ ਸਾਹਿਬ ਨੂੰ ਕੰਜਰੀਆਂ ਦਾ ਅੱਡਾ ਬਣਾ ਦਿਤਾ ਸੀ, ਮੰਨੂ ਵਲੋਂ ਇਕ ਇਕ ਸਿੱਖ ਚੁਣ ਕੇ, ਖਤਮ ਕਰਨ ਵਰਗੇ ਕਾਰਨਾਮੇ ਹਾਕਮਾਂ ਦੇ ਹਿੱਸੇ ਆਉਂਦੇ ਹਨ ਤੇ ਹਾਕਮਾਂ ਦੀ ਸਹਿ ਤੇ ਹੀ ਬਾਬਾ ਖੇਮ ਸਿੰਘ ਬੇਦੀ ਵਲੋਂ ਦਰਬਾਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਾ ਕੇ ਬੈਠਣਾ, ਆਦਿ ਨਾਲ ਅਜਿਹੇ ਹਮਲੇ ਜੱਗ ਜਾਹਰ ਹੋ ਗਏ ਸਨ। ਪ੍ਰੋ ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਵਲੋਂ ਵਿਰੋਧਤਾ ਕਰਨ ਅਤੇ ਗਦੈਲਾ ਬਾਬਾ ਬੇਦੀ ਹੇਠਿਓਂ ਕੱਢ ਕੇ ਬਾਹਰ ਸੁਟਣ ਦੇ ਨਤੀਜੇ ਵਜੋਂ ਪ੍ਰੋ ਗੁਰਮੁੱਖ ਸਿੰਘ ਨੂੰ ਪੰਥ ਤੋਂ

ਛੇਕ ਦਿਤਾ ਤੇ ਗਿਆਨੀ ਦਿੱਤ ਸਿੰਘ ਤੇ ਮੁਕਦਮਾ ਚਲਾ ਦਿਤਾ। ਭਾਵੇਂ ਕਿ 100 ਸਾਲ ਪਿਛੋਂ ਪ੍ਰੋ. ਗੁਰਮੁੱਖ ਸਿੰਘ ਨੂੰ ਅਕਾਲ ਤਖਤ ਤੋਂ ਮੁੜ ਪੰਥ ਵਿਚ ਸ਼ਾਮਲ ਕਰ ਲਿਆ ਤੇ ਭਾਈ ਦਿੱਤ ਸਿੰਘ ਨੂੰ ਉਦੋਂ ਹੀ ਹੇਠਲੀ ਕੋਰਟ ਵਿਚ 51 ਰੁ ਜੁਰਮਾਨਾ ਹੋਇਆ ਸੀ ਪਰ ਉਪਰਲੀ ਕੋਰਟ ਵਿੱਚ ਅਪੀਲ ਉਪਰੰਤ ਮੁਆਫ ਹੋ ਗਿਆ ਸੀ।

ਅੱਜ ਵੀ ਹਾਲਾਤ ਬਿਲਕੁਲ ਉਸੇ ਤਰ੍ਹਾਂ ਦੇ ਹਨ ਬਲਕਿ ਉਸ ਤੋਂ ਵੀ ਬਦਤਰ ਹਨ। ਸਿੱਖ ਕੌਮ ਦੀ ਇਹ ਬਦਕਿਸਮਤੀ ਰਹੀ ਹੈ ਕਿ ਇਸ ਦੇ ਆਪਣੇ ਹੀ ਆਪਸੀ ਖਿਚੋਤਾਣ ਰਾਹੀਂ ਇਸਨੂੰ ਵਧਣ ਫੁੱਲਣ ਨਹੀਂ ਦੇ ਰਹੇ ਹਨ। ਪਿਛਲੇ ਕੁਝ ਸਮੇਂ ਤੋਂ ਕੁਝ ਨਵੇਂ ਵਿਵਾਦ ਛਿੜੇ ਹੋਏ ਹਨ ਜਿਵੇਂ ਪ੍ਰੋ ਦਰਸ਼ਨ ਸਿੰਘ ਸਾਬਕਾ ਜਥੇਦਾਰ ਦਾ ਮਾਮਲਾ, ਨਾਨਕ ਸ਼ਾਹੀ ਕੈਲੰਡਰ ਦਾ ਮਾਮਲਾ, ਦਸਮ ਗ੍ਰੰਥ ਦਾ ਮਾਮਲਾ ਆਦਿ। ਅਸੀਂ ਕਿਸੇ ਵੀ ਇਕ ਪੱਖ ਦੀ ਗੱਲ ਨਹੀਂ ਕਰਨੀ ਪਰ ਇੱਕ ਗੱਲ ਜਰੂਰ ਹੈ ਕਿ ਭਾਵੇਂ ਕੋਈ ਵੀ ਧਿਰ ਜੇਤੂ ਰਹੇ ਪਰ ਨੁਕਸਾਨ ਤਾਂ ਸਿੱਖੀ ਦਾ ਹੀ ਹੋਣਾ ਹੈ, ਅਕਾਲ ਤਖਤ ਦੀ ਸਰਵ ਉੱਚਤਾ ਤੇ ਸਵਾਲੀਆ ਚਿੰਨ ਲੱਗਣਾ ਹੈ। ਦੋਨੋਂ ਧਿਰਾਂ "ਮੈਂ ਨਾ ਮਾਨੂੰ" ਦੀ ਮੁਹਾਰਨੀ ਅਲਾਪ ਰਹੀਆਂ ਹਨ ਅਤੇ ਇਕ ਦੂਜੇ ਉਚੇ ਦੂਸ਼ਣਬਾਜੀ ਲਾਉਦੀਆਂ ਆ ਰਹੀਆਂ ਹਨ। ਕਦੀ ਵੀ ਕਿਸੇ ਨੇ ਇਹ ਸੋਚਣ ਦੀ ਕੋਸ਼ਿਸ਼ ਨਹੀਂ ਕੀਤੀ ਆਖਰ ਅਜੇਹੇ ਹਾਲਾਤ ਕਿਉਂ ਪੈਦਾ ਹੁੰਦੇ ਆ ਰਹੇ? ਸਿਰਫ ਸਿੱਖੀ ਨੂੰ ਹੀ ਅਜੇਹੀਆਂ ਚਣੌਤੀਆਂ ਦਾ ਸਾਹਮਣਾ ਕਿਉਂ ਕਰਨਾ ਪੈ ਰਿਹਾ ਹੈ? ਜਰੂਰ ਕੋਈ ਸਿੱਖੀ ਦੀ ਪ੍ਰਫੁਲਤਾ ਨੂੰ ਵੱਧਣ ਤੋਂ ਰੋਕਣ ਦੀਆਂ ਗੁਪਤ ਤੌਰ ਤੇ ਘਿਨਾਉਣੀਆਂ ਹਰਕਤਾਂ ਕਰਦਾ ਆ ਰਿਹਾ ਹੈ। ਪਰ ਅਸੀਂ ਸਿੱਖ ਆਪਣੀ ਹਉਮੈ ਦੇ ਗਰੂਰ ਵਿਚ ਇਸ ਗੱਲ ਵਲ ਉੱਕਾ ਹੀ ਧਿਆਨ ਨਹੀਂ ਦੇ ਰਹੇ ਕਿ ਆਖਰ ਇਸ ਦੀ ਜੜ੍ਹ ਕਿਥੇ ਹੈ ਤੇ ਜਦੋਂ ਤੱਕ ਜੜ੍ਹ ਦੀ ਤਹਿ ਤੱਕ ਪੁੱਜਕੇ ਉਸ ਦਾ ਬੀਜਨਾਸ ਨਹੀਂ ਕਰ ਦਿੰਦੇ ਇਹ ਇਸੇ ਤਰ੍ਹਾਂ ਕਰਦੀ ਰਹੇਗੀ। ਇਸ ਲਈ ਦੋਨਾਂ ਧਿਰਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈ ਕੇ, ਆਪਸ ਵਿਚ ਉੱਲਝਣ ਦੀ ਬਜਾਏ ਆਪਣੀ - ਆਪਣੀ ਹਉਮੈ ਨੂੰ ਤਿਆਗ ਕੇ ਇਕ ਸੱਚੇ ਸੁਚੇ ਤੇ ਨਿਮਾਣੇ ਸਿੱਖ ਦੇ ਤੌਰ, ਆਪਣੇ-ਆਪਣੇ ਅੰਦਰ ਦੀ ਈਰਖਾ ਨੂੰ ਮਾਰ ਕੇ, ਗੁਰੂ ਦੀ ਸ਼ਰਨ ਵਿੱਚ ਬੈਠ ਕੇ ਨਿਮਰਤਾ ਸਹਿਤ ਅਰਦਾਸਾਂ ਬੇਨਤੀਆਂ ਕਰਨ ਦੀ ਲੋੜ ਹੈ ਕਿ ਹੇ, ਅਕਾਲ ਪੁਰਖ ਜੀਓ ਅਸੀਂ ਆਪਣੇ ਰਸਤੇ ਤੋਂ ਭਟਕਦੇ ਜਾ ਰਹੇ ਹਾਂ ਤੇ ਨਵੀਂਆਂ ਉੱਲਝਣਾਂ ਵਿੱਚ ਫਸਦੇ ਜਾ ਰਹੇ ਹਾਂ, ਸੋ ਕ੍ਰਿਪਾ ਕਰੋ, ਸਾਨੂੰ ਇਸ ਉਲਝਣ ਵਿਚੋਂ ਕੱਢਣ ਲਈ, ਸਾਡੀ ਅਗਵਾਈ ਕਰੋ।

ਅਜੇਹਾ ਕਰਨ ਲਈ ਜਰੂਰੀ ਹੈ ਕਿ ਅਕਾਲ ਤਖਤ ਦੀ ਸਰਵਉੱਚੱਤਾ ਨੂੰ ਬਰਕਰਾਰ ਰੱਖਦੇ ਹੋਏ, ਉਸਦੇ ਜਥੇਦਾਰ ਸਾਹਿਬਾਨ ਸਮੂਹ ਸਿੱਖ ਸੰਗਤਾਂ, ਪੰਥ ਦਰਦੀਆਂ, ਸਿੱਖ ਵਿਦਵਾਨਾਂ, ਸਿੱਖ ਜਥੇਬੰਦੀਆਂ ਤੇ ਸਿੱਖੀ ਦੀਆਂ ਕਦਰਾਂ ਕੀਮਤਾਂ ਕਾਇਮ ਰੱਖਣ ਲਈ ਜੂਝ ਰਹੇ ਵਿਅਕਤੀਆਂ ਦਾ 'ਸਰਬੱਤ ਖਾਲਸਾ' ਦੇ ਰੂਪ ਵਿੱਚ ਇੱਕਠ ਕੀਤਾ ਜਾਵੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਤਰ ਛਾਇਆ ਹੇਠ ਮਿਲ ਬੈਠ ਕੇ ਵਿਚਾਰਾਂ ਕੀਤੀਆਂ ਜਾਣ। ਭਖਦੇ ਮਸਲਿਆਂ 'ਤੇ ਵੱਖ ਵੱਖ ਵਿਦਵਾਨਾਂ ਦੇ ਵਿਚਾਰ ਸੁਣੇ ਜਾਣ। ਨਿਮਰਤਾ ਸਹਿਤ ਟਿੱਪਣੀਆਂ/ਬਹਿਸਾਂ ਕੀਤੀਆਂ ਜਾਣ ਤੇ ਜਦ ਤੱਕ ਇਕ ਮਸਲਾ ਹੱਲ ਨਹੀਂ ਹੋ ਜਾਂਦਾ ਦੂਜੇ ਨੂੰ ਬਿਲਕੁਲ ਵੀ ਨਾ ਛੁਹਿਆ ਜਾਵੇ ਭਾਵੇ, ਸਾਰੇ ਮਸਲਿਆਂ ਦੀ ਸੰਪੂਰਨਤਾ ਲਈ ਦੋ ਤਿੰਨ ਦਿਨ ਵੀ ਲੱਗ ਜਾਣ। ਇਹ ਤਾਂ ਹੀ ਹੋ ਸਕਦਾ ਹੈ ਕਿ ਜੇ ਅਕਾਲ ਤਖਤ ਦੇ ਜਥੇਦਾਰ ਬਿਨ੍ਹਾਂ ਕਿਸੇ ਦਬਾ ਦੇ, ਆਪਣੀ ਸੋਚ ਮੁਤਾਬਿਕ, ਸਿੱਖੀ ਸੋਚ ਮੁਤਾਬਿਕ, ਕਾਰਵਾਈ ਕਰਨ ਤੇ ਬਾਕੀ ਸਮੂੰਹ ਸੰਗਤਾਂ ਵੀ ਆਪਣੇ ਆਪਣੇ ਦਿਲ ਵਿੱਚ ਸਿੱਖੀ ਦੀ ਹੋਂਦ ਨੂੰ ਬਚਾਉਣ ਲਈ ਉਸਾਰੂ ਸੋਚ ਵਰਗੇ ਨਿਮਰਤਾ ਭਰਪੂਰ ਵਿਚਾਰ ਲੈਕੇ ਆਉਣ। ਜੇ ਸਾਰੀਆਂ ਧਿਰਾਂ ਅਜੇਹੀ ਸੋਚ ਨਾਲ ਆਉਣਗੀਆਂ ਤਾਂ ਸਾਰਥਕ ਨਤੀਜੇ ਆ ਸਕਦੇ ਹਨ। ਪਰ ਕੀ ਜਥੇਦਾਰ ਸਾਹਿਬ ਅਜੇਹੀ ਦਲੇਰੀ ਕਰਨ ਦੀ ਕੋਸ਼ਿਸ਼ ਕਰਨਗੇ? ਕੀ ਇਹ ਆਪਣੀ ਜਿੰਮੇਵਾਰੀ ਸਮਝਦੇ ਹੋਏ ਸਿੱਖਾਂ ਵਿੱਚ ਨਿੱਤ ਪੈਦਾ ਹੋ ਰਹੇ ਨਵੇਂ ਵਿਵਾਦਾਂ ਦੇ ਸਾਰਥਕ ਹੱਲ ਲਈ ਆਪਣੀ ਨਿਰਪੱਖਤਾਂ ਦਾ ਸਬੂਤ ਦੇਣਗੇ?

ਨਸੀਬ ਸਿੰਘ ਸੇਵਕ

♦♦♦♦

ਅਕਾਲ ਸਹਾਇ॥

ਵਿਦਿਆ ਵਿਚਾਰੀ ਤਾਂ ਪਰਉਪਕਾਰੀ

# ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਕਾਰ ਸੇਵਾ ਦਾ ਆਰੰਭ

## ਮਿਤੀ 14 ਫਰਵਰੀ 2010,ਦਿਨ ਐਤਵਾਰ

ਪਿਆਰੇ ਗੁਰੂ ਰੂਪ ਖਾਲਸਾ ਜੀਓ,

ਆਪ ਜੀ ਨੂੰ ਜਾਣ ਕਿ ਖੁਸ਼ੀ ਹੋਵੇਗੀ ਕਿ ਘੱਟ ਗਿਣਤੀ ਕੌਮਾਂ ਅਤੇ ਸਮਾਜ ਦੇ ਆਰਥਿਕ ਤੌਰ'ਤੇ ਕਮਜ਼ੋਰ ਪਛੜੇ ਵਰਗਾਂ ਨਾਲ ਸਬੰਧਤ ਵਿਦਿਆਰਥੀਆਂ ਦੀਆਂ ਆਧੁਨਿਕ ਵਿਦਿਅਕ ਲੋੜਾਂ ਨੂੰ ਪੂਰਾ ਕਰਨ ਲਈ ਚੰਡੀਗੜ੍ਹ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਉਸਾਰੀ ਕੀਤੀ ਜਾ ਰਹੀ ਹੈ।ਇਸ ਸੰਸਥਾਂ ਵਿਚ ਆਧੁਨਿਕ ਵਿਦਿਆ ਦੀਆਂ ਲੋੜਾਂ (ਜਿਵੇਂ ਕੇਂਦਰੀ ਤੇ ਰਾਜ ਪੱਧਰੀ ਸਿਵਿਲ ਸਰਵਿਸ਼ ਸੇਵਾਵਾਂ, ਐਨ.ਡੀ.ਏ, ਇੰਜ਼ਿਨਿਅਰਿੰਗ,ਮੈਡੀਕਲ ਅਤੇ ਇਨਫੋਰਮੇਸ਼ਨ ਟੈਕਨੋਲਿਜੀ) ਆਦਿ ਲਈ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੀ ਤਿਆਰੀ ਲਈ ਲਾਗਾਤਾਰ ਕੋਚਿੰਗ ਕਲਾਸਾਂ ਦਾ ਪ੍ਰਬੰਧ ਹੋਵੇਗਾ।ਇਸ ਸੰਸਥਾਂ ਵਿਚ ਪਹਿਲਾਂ ਤੋਂ ਹੀ ਤਿੰਨ ਸਾਲਾ ਗੁਰਮਤਿ ਕੋਰਸ ਚਲ ਰਿਹਾ ਹੈ,ਜਿਸ ਵਿਚ (ਗੁਰਮਤਿ-ਸੰਗੀਤ,ਗੁਰਬਾਣੀ ਪਾਠ-ਬੋਧ,ਸਿੱਖ-ਇਤਿਹਾਸ ਅਤੇ ਰਹਿਤ- ਮਰਿਆਦਾ ਦਾ ਅਧਿਐਨ ਸ਼ਾਮਿਲ ਹੈ) ਦੇ ਮਿਆਰ ਨੂੰ ਅੰਤਰਰਾਸ਼ਟਰੀ ਪੱਧਰ ਦੀਆਂ ਲੋੜਾਂ ਨੂੰ ਮੁੱਖ ਰਖਦੇ ਹੋਏ ਪ੍ਰਚਾਰਕਾਂ ਨੂੰ ਵੱਖ ਵੱਖ ਭਾਸ਼ਾਵਾਂ ਵਿਚ ਗੁਰਮਤਿ ਪ੍ਰਚਾਰ ਕਰਨ ਲਈ ਨਿਪੁੰਨ ਕੀਤਾ ਜਾਵੇਗਾ।

ਉਪਰੋਕਤ ਕਾਰਜ ਦੀ ਪੂਰਤੀ ਲਈ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਮੁੱਖ ਦਫਤਰ,ਪਲਾਟ ਨੰ ੧, ਸੈਕਟਰ ੨੮ ਏ, ਮਧਿਆ-ਮਾਰਗ,ਚੰਡੀਗੜ੍ਹ ਵਿਚ ਮਹਾਨ ਵਿਦਿਅਕ ਸੰਸਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਬਹੁ-ਮੰਜਲੀ ਇਮਾਰਤ ਦੀ ਉਸਾਰੀ ਲਈ ਕਾਰ-ਸੇਵਾ ਦਾ ਆਰੰਭ ਸਤਿਕਾਰਯੋਗ ਬਾਬਾ ਮਲੂਕ ਸਿੰਘ ਜੀ ਕਾਰ ਸੇਵਾ ਵਾਲਿਆਂ ਦੀ ਅਗਵਾਈ ਹੇਠ ਬਾਅਦ ਦੁਪਹਿਰ ੨ ਵਜੇ ਟੱਪਾ ਲਾ ਕੇ ਕੀਤਾ ਜਾ ਰਿਹਾ ਹੈ। ਸਮੂਹ ਸਰਬਤ ਸੰਗਤਾਂ ਨੂੰ ਇਸ ਮਹਾਨ ਕਾਰਜ ਵਿਚ ਸਹਿਯੋਗ ਲਈ ਅਪੀਲ ਕੀਤੀ ਜਾਂਦੀ ਹੈ।ਇਸ ਸਮਾਗਮ ਵਿਚ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਤੇ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਕ ਅਤੇ ਪ੍ਰਸਿੱਧ ਪੰਥ ਸੇਵਕ ਹਾਜਰੀਆਂ ਭਰਨਗੇ।

ਧੰਨਵਾਦ ਸਹਿਤ

ਗੁਰੂ ਪੰਥ ਦੇ ਦਾਸ

**ਬਾਬਾ ਮਲੂਕ ਸਿੰਘ ਜੀ**
ਕਾਰ ਸੇਵਾ ਵਾਲੇ
ਮੋਬਾਇਲ:੯੪੧੬੨੬੪੭੧੧
੮੦੫੪੩੫੪੪੬੧

**ਭਾਈ ਹਰਦੀਪ ਸਿੰਘ**
ਪ੍ਰਧਾਨ,
ਅਤੇ ਸਮੂਹ ਮੈਂਬਰਾਨ ਸਾਹਿਬਾਨ,
ਕੇਂਦਰੀ ਸ੍ਰੀ ਗੁਰੂ ਸਿੰਘ ਸਭਾ,ਚੰਡੀਗੜ੍ਹ।

ਜਾਰੀ ਕਰਤਾ:-ਪ੍ਰਿੰਸੀਪਲ ਖੁਸ਼ਹਾਲ ਸਿੰਘ (ਆਨਰੇਰੀ ਸੱਕਤਰ),ਮੋਬਾਇਲ:੯੩੧੬੧੦੭੦੯੩.

♦ ♦ ♦ ♦

ੴ ਸਤਿਗੁਰ ਪ੍ਰਸਾਦਿ॥

# ਗੁਰੂ ਗ੍ਰੰਥ ਸਾਹਿਬ- ਇੱਕ ਤੋਂ ਦਸ ਇੱਕੋ ਜੋਤਿ

*ਗੁਰਮੀਤ ਸਿੰਘ,(ਆਸਟ੍ਰੇਲੀਆ)*

ਸੰਤ ਸਿਪਾਹੀ, ਅੰਕ ਸਤੰਬਰ 2002 ਦੇ 18 ਤੋਂ 23 ਪੰਨਿਆਂ ਤੇ ਦੋ ਲੇਖ (1) ਸ਼ਹੀਦ ਭਾਈ ਮਨੀ ਸਿੰਘ ਜੀ ਦੇ ਬੰਦ ਤਾਂ ਦੁਸ਼ਮਣਾਂ ਨੇ ਕੱਟੇ ਸਨ, ਪਰ ਸਿੱਖ ਆਪਣੇ ਗੁਰੂ ਦੇ ਹੀ ਬੰਦ ਬੰਦ ਕੱਟਣ ਲਈ ਉਤਾਵਲੇ ਹਨ। (2) "ਸ੍ਰੀ ਚਲਿਤ੍ਰ ਪ੍ਰਕਾਸ਼" ਛਪੇ ਹੋਏ ਹਨ ਅਤੇ ਨਾਲ ਹੀ ਸੰਪਾਦਕ ਜੀ ਨੇ ਇਹ ਭੀ ਲਿਖਿਆ ਹੋਇਆ ਹੈ: "ਅਦਾਰਾ ਸੰਤ ਸਿਪਾਹੀ ਦਾ ਲੇਖਕਾਂ ਦੇ ਵਿਚਾਰਾਂ ਨਾਲ ਸਹਿਮਤ ਹੋਣਾ ਜਰੂਰੀ ਨਹੀਂ"; ਭਾਵੇਂ ਪ੍ਰੋੜਤਾ 'ਦਸਮ ਗ੍ਰੰਥ' ਬਾਰੇ ਹੀ ਕੀਤੀ ਗਈ ਹੈ।

ਸ਼ਾਇਦ "Freedom of speech and expression" ਹੋਣ ਕਰਕੇ ਕੋਈ ਵੀ ਲੇਖਕ ਜਾਂ ਸੰਤ/ਬਾਬਾ ਕੁਝ ਵੀ ਲਿੱਖ ਸਕਦਾ ਹੈ ਤਾਂ ਜੋ ਸਿੱਖ ਆਪਸ ਵਿੱਚ ਝਗੜਦੇ ਰਹਿਣ ਅਤੇ "ਗੁਰਸ਼ਬਦ" ਨੂੰ ਭੁੱਲ ਹੀ ਜਾਣ! ਵੈਸੇ ਵੀ ਅੱਜ ਕਲ ਅਸੀਂ ਸਿੱਖ ਪਰਿਵਾਰਾਂ ਨਾਲ ਸਬੰਧਿਤ, ਗੁਰਦੁਆਰੇ ਜਾ ਕੇ "ਗੁਰੂ ਗ੍ਰੰਥ ਸਾਹਿਬ" ਅੱਗੇ ਰਸਮੀ ਤੌਰ ਤੇ ਹੀ ਮੱਥਾ ਟੇਕਦੇ ਹਾਂ ਪਰ ਗੁਰੂ ਦੇ ਉਪਦੇਸ਼ ਤੋਂ ਕੋਈ ਸੇਧ ਨਹੀਂ ਲੈਂਦੇ। ਆਓ, ਗੁਰਬਾਣੀ ਤੇ ਕੁਰਬਾਨੀ ਬਾਰੇ ਇੱਕ ਝਾਤ ਮਾਰ ਲਈਏ:

1 ਗੁਰੂ ਨਾਨਕ ਸਾਹਿਬ ਜੀ (1469-1539) ਨੇ "ਗੁਰਸ਼ਬਦ" ਦੁਆਰਾ ਸਾਰੀ ਲੋਕਾਈ ਨੂੰ ਇੱਕ ਅਕਾਲ ਪੁਰਖ ਨਾਲ ਜੋੜਿਆ ਅਤੇ ਗਰੀਬਾਂ ਨੂੰ ਗਲੇ ਲਗਾਇਆ। ਪਰਿਵਾਰ ਜਾਂ ਮਾਇਆ ਦੇ ਮੋਹ ਵਿੱਚ ਖਚਤਿ ਨਹੀਂ ਹੋਏ ਕਿਉਂਕਿ ਉਹ ਤਾਂ ਸਾਰੇ ਸੰਸਾਰ ਨੂੰ ਤਾਰਨ ਆਏ ਸਨ। ਇਸ ਲਈ ਗੁਰੂ ਸਾਹਿਬਾਨ ਜੀ ਨੇ ਕਿਸੇ ਵੀ ਰਾਜੇ ਜਾਂ ਮੌਲਵੀ/ਬ੍ਰਾਹਮਣ ਦੀ ਪ੍ਰਵਾਹ ਨਹੀਂ ਕੀਤੀ। ਇਹ ਪ੍ਰਥਾਇ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ:

- ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ॥ (ਗੁਰੂ ਗ੍ਰੰਥ ਸਾਹਿਬ - ਪੰਨਾ 125)
- ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ ਬੈਠੇ ਸੁਤੇ॥ (ਗੁਰੂ ਗ੍ਰੰਥ ਸਾਹਿਬ - ਪੰਨਾ 1288)
- ਉਸ ਸਮੇਂ ਦੇ ਹਾਲਾਤ ਬਾਰੇ ਗੁਰੂ ਸਾਹਿਬ ਜੀ ਨੇ "ਬਾਬਰਬਾਣੀ" ਦੁਆਰਾ ਹੋਰ ਵੀ ਚਾਨਣਾ ਪਾਇਆ- ਦੇਖੋ (ਗੁਰੂ ਗ੍ਰੰਥ ਸਾਹਿਬ - ਪੰਨੇ 360, 417-18, 122) ਏਮਨਾਬਾਦ ਜੇਲ੍ਹ ਵਿਖੇ ਬਾਬਰ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਅਤੇ ਵੀਚਾਰ ਵਟਾਂਦਰਾ ਕਰਕੇ ਬਹੁਤ ਪ੍ਰਭਾਵਤਿ ਹੋਏ। ਉਸ ਵੇਲੇ ਹੀ ਗੁਰੂ ਸਾਹਿਬ ਅਤੇ ਹੋਰ ਪਰਜਾ ਨੂੰ ਰਿਹਾਅ ਕਰ ਦਿੱਤਾ ਅਤੇ ਬਹੁਤ ਸਾਰੇ ਸ਼ਾਹੀ ਤੋਹਫੇ ਭੇਟ ਕੀਤੇ। ਪਰ ਗੁਰੂ ਸਾਹਿਬ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਉਨ੍ਹਾਂ ਨੂੰ ਤਾਂ ਪਹਿਲਾਂ ਹੀ ਅਕਾਲ ਪੁਰਖ ਦੇ ਨਾਮ ਦੀ ਮੇਹਰ ਪ੍ਰਾਪਤ ਹੈ। ਬਾਬਰ ਬਾਦਸ਼ਾਹ ਨਾਲ ਰੂਹਾਨੀ ਜਾਂ ਦੁਨਿਆਵੀਂ ਕੋਈ ਸਮਝੌਤਾ ਨਹੀਂ ਕੀਤਾ ਸਗੋਂ ਬਾਬਰ ਨੂੰ ਨੇਕ-ਦਿਲੀ ਨਾਲ ਰਾਜ ਕਰਨ ਲਈ ਉਪਦੇਸ਼ ਦਿੱਤਾ। ਲੋਕਾਈ ਨੂੰ ਭੀ ਸੋਝੀ ਬਖਸ਼ੀ ਕਿ ਇੱਜਤ ਨਾਲ ਰਹਿਣ ਲਈ ਅਕਾਲ ਪੁਰਖ ਦੀ ਭਗਤੀ ਅਤੇ ਸ਼ਕਤੀ ਦੋਵੇਂ ਹੀ ਬਹੁਤ ਜਰੂਰੀ ਹਨ:
- ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਸਲੋਕ ਮਹਲਾ 1, ਪੰਨਾ 142)
- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰ ਦੀਜੈ ਕਾਣਿ ਨ ਕੀਜੈ॥

  (ਮਹਲਾ 1, ਗੁਰੂ ਗ੍ਰੰਥ ਸਾਹਿਬ - ਪੰਨਾ 1412)

2.ਬਾ ਬਰ ਤੋਂ ਬਾਅਦ ਉਸ ਦਾ ਸ਼ਹਿਜਾਦਾ ਹਮਾਯੂੰ ਜਦੋਂ ਸ਼ੇਰਸ਼ਾਹ ਸੂਰੀ ਤੋਂ ਹਾਰ ਕੇ ਪੰਜਾਬ ਰਾਹੀਂ ਪ੍ਰਤ ਰਿਹਾ ਸੀ ਤਾਂ ਗੁਰੂ ਅੰਗਦ ਸਾਹਿਬ ਜੀ ਦੇ ਦਰਸ਼ਨਾਂ ਲਈ ਖਡੂਰ ਸਾਹਿਬ ਆਇਆ। ਉਸ ਸਮੇਂ ਗੁਰੂ ਸਾਹਿਬ "ਮੱਲ ਅਖਾੜਾ" ਵਿਖੇ ਬੱਚਿਆਂ ਅਤੇ ਨੌਜੁਆਨਾਂ ਨੂੰ ਕੁੱਸ਼ਤੀਆਂ ਲਈ ਹੱਲਾਸ਼ੇਰੀ ਦੇ ਰਹੇ ਸਨ ਪਰ ਹਮਾਯੂੰ ਵਲ ਕੋਈ ਧਿਆਨ ਨਾਹ ਦਿੱਤਾ। ਹਮਾਯੂੰ ਨੇ ਆਪਣੀ ਨਿਰਾਦਰੀ

ਸਮਝੀ ਤੇ ਗੁੱਸੇ ਨਾਲ ਤਲਵਾਰ ਕੱਢੀ। ਪਰ ਗੁਰੂ ਸਾਹਿਬ ਘਬਰਾਏ ਨਹੀਂ ਸਗੋਂ ਮੁਸਕਰਾ ਕੇ ਬੋਲੇ: "ਸ਼ੇਰਸ਼ਾਹ ਅੱਗੇ ਤਾਂ ਤਲਵਾਰ ਚਲੀ ਨਹੀਂ ਅਤੇ ਹੁਣ ਫਕੀਰਾਂ ਉੱਪਰ ਚਲਾਉਂਣ ਦੀ ਕੀ ਤੁੱਕ"! ਇਹ ਸੁਣ ਕੇ ਹਮਾਯੂੰ ਨਿਮ੍ਰਤਾ ਵਿੱਚ ਆਇੰਆ ਅਤੇ ਗੁਰੂ ਸਾਹਿਬ ਦੇ ਚਰਨੀ ਪੈ ਕੇ ਆਪਣੀ ਭੁੱਲ ਬਖਸ਼ਾਈ। ਇਹ ਸ਼ਕਤੀ ਕਿਥੋਂ ਆਈ? ਗੁਰੂ ਨਾਨਕ ਸਾਹਿਬ ਜੀ ਦੇ "ਗੁਰਸ਼ਬਦ" ਸਦਕਾ।

3.ਗੋ ਇੰਦਵਾਲ ਦੇ ਸਨਾਤਨੀ ਹਿੰਦੂਆਂ ਨੇ ਈਰਖਾ ਕਰਕੇ ਗੁਰੂ ਅਮਰਦਾਸ ਸਾਹਿਬ ਦੇ ਖਿਲਾਫ ਬਾਦਸ਼ਾਹ ਅਕਬਰ ਪਾਸ ਸ਼ਕਾਇਤ ਕੀਤੀ। ਅਕਬਰ ਨੇ ਗੁਰੂ ਸਾਹਿਬ ਨੂੰ ਲਾਹੌਰ ਆਉਣ ਲਈ ਕਿਹਾ। ਗੁਰੂ ਜੀ ਆਪ ਨਹੀਂ ਗਏ ਪਰ ਆਪਣੇ ਸੇਵਕ ਭਾਈ ਜੇਠਾ ਜੀ (ਗੁਰੂ ਰਾਮਦਾਸ ਸਾਹਿਬ) ਨੂੰ ਭੇਜਿਆ ਕਿ ਬਾਦਸ਼ਾਹ ਦੀ ਗੁਰਬਾਣੀ ਦੇ ਅਧਾਰ ਤੇ ਤਸੱਲੀ ਕਰਵਾਅ ਆਵੇ। ਉਸ ਉਪ੍ਰੰਤਿ ਜਦੋਂ ਅਕਬਰ ਬਾਦਸ਼ਾਹ ਗੋਇੰਦਵਾਲ ਵਿਖੇ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ ਲਈ ਆਇਆ ਤਾਂ ਪੰਗਤ ਵਿੱਚ ਬੈਠ ਕੇ ਗੁਰੂ ਕਾ ਲੰਗਰ ਛਕਿਆ ਅਤੇ ਫਿਰ ਗੁਰੂ ਸਾਹਿਬ ਦੀ ਸੰਗਤ ਕਰਨ ਸਮੇਂ ਲੰਗਰ ਲਈ ਜਮੀਨ ਦੇਣੀ ਚਾਹੀ ਤਾਂ ਜੋ ਲੰਗਰ ਲਈ ਕੋਈ ਤੋਟਿ ਨਾ ਆਵੇ। ਗੁਰੂ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਇਹ ਲੰਗਰ ਸੰਗਤ ਦੀ ਸੇਵਾ ਨਾਲ ਹੀ ਚਲਦੇ ਰਹਿਣ ਨਾਂ ਕਿ ਕਿਸੇ ਬਾਦਸ਼ਾਹ ਦੇ ਉਪਕਾਰ ਵਜੋਂ! ਗੋਇੰਦਵਾਲ ਸਾਹਿਬ ਵਿਖੇ ਬਉਲੀ ਲਈ ਭੀ ਕਿਸੇ ਰਾਜੇ ਪਾਸੋਂ ਕੋਈ ਮਦਦ ਨਹੀਂ ਲਈ।

4.ਇ ਵੇਂ ਹੀ ਗੁਰੂ ਰਾਮਦਾਸ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਆਪਣੇ ਸੇਵਕਾਂ ਦੇ ਯੋਗਦਾਨ ਨਾਲ ਹੀ ਵਸਾਇਆ ਅਤੇ ਅਕਬਰ ਬਾਦਸ਼ਾਹ ਤੋਂ ਕੋਈ ਸਹਾਇਤਾ ਨਾ ਲਈ ਕਿਉਂਕਿ ਗੁਰੂ ਸਾਹਿਬ ਗੁਰੂ ਘਰ ਨੂੰ ਕਿਸੇ ਦੀ ਜਗੀਰ ਨਹੀਂ ਸੀ ਬਨਾਉਣਾ ਚਾਹੁੰਦੇ। ਉਸ ਸਮੇਂ ਤੋਂ ਹੀ ਅੰਮ੍ਰਿਤਸਰ ਸਿੱਖਾਂ ਦਾ ਕੇਂਦਰ ਸਸ਼ੋਭਤਿ ਹੈ।

5.ਗੁ ਰੂ ਅਰਜਨ ਸਾਹਿਬ ਨੇ ਦਰਬਾਰ ਸਾਹਿਬ ਦੀ ਉਸਾਰੀ ਕਰਨ ਉਪ੍ਰੰਤਿ ਸਰਬ ਸਾਂਝੀਵਾਲਤਾ ਦਾ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਸਿੱਖੀ ਦੀ ਚੜ੍ਹਦੀ ਕਲਾ ਲਈ ਗੁਰੂ ਸਾਹਿਬ ਨੇ ਕੁਰਬਾਨੀ ਤਾਂ ਦੇ ਦਿੱਤੀ ਪਰ ਜਹਾਂਗੀਰ ਅਤੇ ਉਸ ਦੇ ਕਰਿੰਦਿਆਂ ਦੀ ਕੋਈ ਪ੍ਰਵਾਹ ਨਾ ਕੀਤੀ ਕਿਉਂਕਿ ਉਨ੍ਹਾਂ ਦਾ ਭੀ ਇਹ ਹੀ ਉਪਦੇਸ਼ ਸੀ:

ਪਹਿਲਾਂ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਮਾਰੂ ਸਲੋਕ ਮਹਲਾ 5, ਗੁਰੂ ਗ੍ਰੰਥ ਸਾਹਿਬ- ਪੰਨਾ 1102)

6.ਗੁ ਰੂ ਹਰਿਗੋਬਿੰਦ ਸਾਹਿਬ ਨੇ ਪੀਰੀ ਤੇ ਮੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਦਰਬਾਰ ਸਾਹਿਬ ਦੇ ਸਾਹਮਣੇ ਹੀ ਅਕਾਲ ਤੱਖਤ ਸਾਹਿਬ ਦੀ ਸਾਜਣਾ ਕੀਤੀ। ਸਿੱਖੀ ਦੀ ਆਨ-ਸ਼ਾਨ ਹੋਰ ਭੀ ਮਜ਼ਬੂਤ ਕਰਨ ਲਈ ਫੌਜ ਕਾਇਮ ਕੀਤੀ ਅਤੇ ਜਹਾਂਗੀਰ ਦੀ ਈਨ ਨਾ ਮੰਨੀ ਸਗੋਂ ਚਾਰ ਲੜਾਈਆਂ ਵਿੱਚ ਫਤਿਹ ਪ੍ਰਾਪਤ ਕੀਤੀ। ਇੰਝ ਸਿੱਖਾਂ ਨੇ ਕਿਸੇ ਹਿੰਦੂ ਰਾਜੇ ਤੋਂ ਬਹਾਦਰੀ ਨਹੀਂ ਸਿੱਖੀ। ਸਭ ਨੂੰ 'ਗੁਰਸ਼ਬਦ' ਦੁਆਰਾ ਹੀ ਉਪਦੇਸ਼ ਦਿੱਤਾ।

7.ਗੁ ਰੂ ਹਰਿ ਰਾਏ ਸਾਹਿਬ ਨੇ ਵੀ 2200 ਘੋੜ ਸਵਾਰ ਰੱਖੇ। ਭਾਵੇਂ ਮੁਗਲ ਰਾਜ ਦਾ ਵਤੀਰਾ ਵਿਰੋਧ ਭਰਿਆ ਹੀ ਰਿਹਾ ਪਰ ਜਦੋਂ ਸ਼ਾਹਜਹਾਨ ਦਾ ਵੱਡਾ ਪੁੱਤਰ ਦਾਰਾ ਬੀਮਾਰ ਸੀ ਤਾਂ ਗੁਰੂ ਸਾਹਿਬ ਨੇ ਆਪਣੇ ਕੀਰਤਪੁਰ ਤੋਸ਼ੇਖਾਨੇ ਵਿਚੋਂ ਉਪਲੱਬਧ ਦੁਆਈ ਭੇਜੀ ਜਿਸ ਸਦਕਾ ਉਹ ਠੀਕ ਹੋ ਗਿਆ। ਬਾਅਦ ਵਿੱਚ ਜਦੋਂ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਦਿੱਲੀ ਬੁਲਾਇਆ ਤਾਂ ਉਹ ਆਪ ਨਹੀਂ ਗਏ ਪਰ ਆਪਣੇ ਵੱਡੇ ਸਾਹਿਬਜਾਦੇ

ਬਾਬਾ ਰਾਮਰਾਏ ਨੂੰ ਭੇਜਿਆ ਕਿਉਂਕਿ ਦੀਨ ਦੁਨੀਆ ਦਾ "ਪਾਤਸ਼ਾਹ" ਇੱਕ ਝੂਠੇ ਬਾਦਸ਼ਾਹ ਦੀ ਕਿਉਂ ਪ੍ਰਵਾਹ ਕਰੇ।

8.ਗੁਰ _ ਹਰਿਕਿਸ਼ਨ ਸਾਹਿਬ ਭਾਵੇਂ ਦਿੱਲੀ ਗਏ ਪਰ ਗੁਰੂ ਸਾਹਿਬ ਨੇ ਬਾਦਸ਼ਾਹ ਔਰੰਗਜੇਬ ਨੂੰ ਮੱਥੇ ਨਹੀਂ ਲਾਇਆ।

9.ਗੁ ਰੂ ਤੇਗ ਬਹਾਦਰ ਸਾਹਿਬ ਨੇ ਵੀ ਔਰੰਗਜੇਬ ਦੀ ਈਨ ਨਾ ਮੰਨੀ ਪਰ ਸ਼ਹਾਦਤ ਦੇ ਦਿੱਤੀ। ਭਾਈ ਮਤੀਦਾਸ ਜੀ, ਭਾਈ ਦਿਆਲਾ ਜੀ, ਭਾਈ ਸਤੀਦਾਸ ਜੀ ਵੀ ਨਾ ਡੋਲੇ। ਗੁਰੂ ਸਾਹਿਬ ਭੀ ਗੁਰਬਾਣੀ ਦੇ ਅਧਾਰ ਤੇ ਚਲ ਰਹੇ ਸਨ:

- ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ (ਸਲੋਕ ਮਹਲਾ 9, ਗੁਰੂ ਗ੍ਰੰਥ ਸਾਹਿਬ ਪੰਨਾ 1427)

10. ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭੀ ਔਰੰਗਜੇਬ ਅਤੇ ਹਿੰਦੂ ਪਹਾੜੀ ਰਾਜਿਆਂ ਨਾਲ ਕੋਈ ਸਮਝੌਤਾ ਨਹੀਂ ਕੀਤਾ। ਗੁਰੂ ਸਾਹਿਬ ਜੀ ਨੇ ਸੱਭ ਸਿੱਖਾਂ ਨੂੰ ਗੁਰਬਾਣੀ ਨਾਲ ਹੀ ਜੋੜਿਆ:

- ਇਕਾ ਬਾਣੀ ਇਕੁ ਗੁਰੂ ਇਕੋ ਸਬਦੁ ਵੀਚਾਰਿ॥ (ਮਹਲਾ 3, ਪੰਨਾ 646)

ਖੰਡੇ ਦੀ ਪਾਹੁਲ ਦੁਆਰਾ ਅੰਮ੍ਰਿਤ ਦੀ ਦਾਤਿ ਬਖਸ ਕੇ ਸਿੱਖਾਂ ਨੂੰ ਸਦੀਵੀ ਅਕਾਲ ਪੁਰਖ ਦੀ ਆਜਾਦ ਖਾਲਸਾ ਫੌਜ ਬਣਾ ਦਿੱਤਾ। ਗੁਰੂ ਸਾਹਿਬ ਨੇ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ ਪਰ ਸਿੱਖੀ ਦੇ ਅਸੂਲਾਂ ਨੂੰ ਕੋਈ ਆਂਚ ਨਹੀਂ ਆਉਣ ਦਿੱਤੀ। ਇਸ ਪ੍ਰਥਾਇ ਭਗਤ ਕਬੀਰਜੀ ਦਾ ਸਲੋਕ (ਪੰਨਾ1105) ਹੈ: ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥

ਅੰਤ ਵਿੱਚ 7 ਅਕਤੂਬਰ 1708 ਨੂੰ ਆਪਣਾ ਸਰੀਰਕ ਜਾਮਾ ਛੱਡਣ ਸਮੇਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਅੱਜ ਤੋਂ ਤੁਸੀਂ "ਗੁਰੂ ਗ੍ਰੰਥ ਸਾਹਿਬ" ਨੂੰ ਗੁਰੂ ਮੰਨਣਾ ਹੈ ਅਤੇ ਐਲਾਨ ਕੀਤਾ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਗੁਰੂ ਖਾਲਸਾ ਪੰਥ ਹੋਵੇਗਾ। ਸਿੱਖ ਰਹਿਤ ਮਰਯਾਦਾ ਅਨੁਸਾਰ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਸਮੇਂ ਭੀ ਅਸੀਂ ਅਰਦਾਸ ਕਰਦੇ ਹਾਂ: "ਦਸਾਂ ਪਾਤਸ਼ਾਹੀਆਂ ਦੀ ਜੋਤਿ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ" ਸਾਰੇ ਸੰਸਾਰ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਦੇ ਹੀ ਪਾਠ ਅਤੇ ਕੀਰਤਨ ਹੁੰਦੇ ਹਨ।

ਇਵੇਂ ਹੀ ਗੁਰਬਾਣੀ ਦੇ ਆਧਾਰ ਤੇ ਹੀ ਬਹਾਦਰ ਬੰਦਾ ਸਿੰਘ ਜੀ, ਭਾਈ ਮਨੀ ਸਿੰਘ ਜੀ, ਸ਼ਹੀਦ ਭਾਈ ਤਾਰੂ ਸਿੰਘ ਜੀ ਅਤੇ ਹੋਰ ਬੇਅੰਤ ਗੁਰਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਹੁਣ ਵੀ ਸਿੱਖ ਕੌਮ ਲਈ ਮਰਜੀਵੜੇ ਕੁਰਬਾਨ ਹੋ ਰਹੇ ਹਨ। ਇਸ ਲਈ ਦਾਸ ਵਲੋਂ ਸਨਿਮਰ ਬੇਨਤੀ ਹੈ ਕਿ ਸਾਨੂੰ ਸੱਭ ਨੂੰ ਅੰਮ੍ਰਿਤ ਦੀ ਦਾਤਿ ਪ੍ਰਾਪਤਿ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਨਾਲ ਹੀ ਜੁੜੇ ਰਹਿਣਾ ਚਾਹੀਦਾ ਹੈ ਕਿਉਂਕਿ ਸਿੱਖਾਂ ਦਾ ਕਿਸੇ ਡੇਰੇ ਦਾ ਸੰਤ/ਬਾਬਾ ਜਾਂ ਹੋਰ ਕੋਈ ਧਾਰਮਿਕ ਕਿਤਾਬ ਗੁਰੂ ਨਹੀਂ ਹੋ ਸਕਦਾ। ਜਦੋਂ ਗੁਰੂ ਸਾਹਿਬਾਨ ਜੀ (1469-1708) ਨੇ ਕਿਸੇ ਵੀ ਕਰਾਮਾਤ, ਬਿੱਪਰ ਰੀਤਾਂ, ਹਿੰਦੂ ਮਥਿਆਸ ਜਾਂ ਅਖੌਤੀ ਚਲਿਤ੍ਰਾਂ ਦਾ ਖੰਡਣ ਕੀਤਾ ਤਾਂ ਫਿਰ ਅਸੀਂ ਕਿਉਂ ਵਾਦ ਵਿਵਾਦ ਵਿੱਚ ਪਈਏ।

ਕਿੰਨਾ ਚੰਗਾ ਹੁੰਦਾ ਜੇ ਉਪਰ ਲਿਖੇ ਦੋਵੇਂ ਲੇਖ ਛਾਪੇ ਹੀ ਨਾ ਜਾਂਦੇ ਕਿਉਂਕਿ ਸਿੱਖ ਰਸਾਲਿਆਂ ਦੇ ਐਡੀਟਰਾਂ ਤੇ ਪ੍ਰਬੰਧਕਾਂ ਦੀ ਭੀ ਜੁਮੇਵਾਰੀ ਬਣਦੀ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਹੀ ਪ੍ਰਚਾਰ ਕਰਨ ਤਾਂ ਜੋ ਸਿੱਖ "ਗੁਰਸ਼ਬਦ" ਦੁਆਰਾ ਅਕਾਲ ਪੁਰਖ ਦਾ ਓਟ ਆਸਰਾ ਲੈ ਕੇ ਆਪਣਾ ਜੀਵਨ ਸਫਲਾ ਕਰਨ ਅਤੇ ਸਰਬੱਤ ਦੇ ਭੱਲੇ ਲਈ ਤਨੁ, ਮਨੁ ਅਤੇ ਧਨੁ ਨਾਲ ਸਾਂਝ ਪਾਉਣ। ਆਓ ਸੱਭ ਮਿਲ ਕੇ ਚੜ੍ਹਦੀ ਕਲਾ ਵਿੱਚ ਰਹੀਏ।



*ਜਰੂਰੀ ਨੋਟ:-*

ਭਾਈ ਦਿੱਤ ਸਿੰਘ ਗਿਆਨੀ ਜੀ ਦੀਆਂ ਲਿਖਤਾਂ, ਭਾਸ਼ਣ ਜਾਂ ਲੈਕਚਰ ਆਦਿ ਜੋ ਵੀ ਇਸ ਪੱਤ੍ਰਿਕਾ ਵਿਚ ਦਿੱਤੇ ਜਾ ਰਹੇ ਹਨ, ਉਹ ਬਿਲਕੁੱਲ ਉਸ ਸਮੇਂ ਦੀ ਆਪਣੀ ਭਾਸ਼ਾ ਦੀ ਹੂ-ਬ-ਹੂ ਨਕਲ ਹਨ। ਕਿਸੇ ਤਰ੍ਹਾਂ ਦੀ ਕੋਈ ਤਬਦੀਲੀ ਨਹੀਂ ਕੀਤੀ ਗਈ।

# ਭਾਈ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਦੀ ਲੜੀ-੧

## ਮੀਰਾਂਕੋਟੀਏ ਭਾਈ ਮਤਾਬ ਸਿੰਘ ਦੀ ਬਹਾਦਰੀ

ਰਚਨਾ ਕਾਲ

(1886-1890)

ਲੜੀ ਜੋੜਨ ਲਈ ਪਿਛਲਾ ਅੰਕ ਦੇਖੋ।

### ਦਵੈਯਾ

ਦੋਸ਼ ਉਨ੍ਹਾ ਪਰ ਨਾਹੀਂ ਕੋਈ, ਹੈ ਇਹ ਕਰਤੇ ਭਾਣਾ।
ਜਿਸ ਨੂੰ ਸਿਰ ਪਰ ਸਹਿਣਾ ਪੈਂਦਾ, ਬਣੇ ਨ ਜੋਰ ਧਿਗਣਾ
ਜਿੱਕੁਰ ਤੁਸੀਂ ਜਾਨ ਲੈ ਨੱਸੇ, ਸਕੇ ਨ ਤਿਨ ਸੇ ਲੜਨਾ।
ਇਸੇ ਤਰ੍ਹਾਂ ਫਿਰ ਕਹੋ ਉਨ੍ਹਾਂ ਨੇ, ਕਯਾ ਸੀ ਅੱਗੇ ਅੜਨਾ॥੪੭॥
ਜਾਨ ਪਿਯਾਰੀ ਸਭ ਨੂੰ ਹੁੰਦੀ, ਵਾਂਗ ਤੁਮ੍ਹਾਰੇ ਭਾਈ।
ਜਦ ਨੱਸੇ ਹੋ ਤੁਸੀਂ ਪ੍ਰਿਥਮ ਹੀ, ਤਾਂ ਉਨ ਕਹੀ ਬੁਰਾਈ।
ਤੁਸੀਂ ਪ੍ਰਾਣ ਲੈ ਛੱਡ ਦੇਸ ਜਿਉਂ, ਬੀਕਾਨੇਰ ਸਿਧਾਏ।
ਤੈਸੇ ਹੋਰ ਸਿੱਖ ਭੀ ਡਰਦੇ, ਗਏ ਜਹਾਂ ਮਨ ਭਾਏ॥੪੮॥
ਜਿਕੁਰ ਤੁਸੀਂ ਸਹਾਰ ਲਈ ਹੈ, ਸੁਨਕੇ ਬਾਤ ਅਜੇਹੀ।
ਤਿਵੇਂ ਉਨ੍ਹਾਂ ਨੇ ਭੀ ਸੁਨ ਪਿਖ ਕੇ, ਅੱਗਯੋਂ ਕੁੱਝ ਨਾ ਕੇਹੀ।
ਦੋਸ ਉਨ੍ਹਾਂ ਪਰ ਤਾਂ ਤੂੰ ਦੇਵੇਂ, ਜੇ ਤੂੰ ਆਪ ਨ ਡਰਦਾ।
ਬੀਕਾਨੇਰ ਥਲਾਂ ਵਿਚ ਆਕੇ, ਬੈਠ ਗੁਜਾਰਾ ਕਰਦਾ॥੪੯॥
ਅਪਨੀ ਅਪਨੀ ਜਾਨਾਂ ਭਾਈ, ਸਭ ਨੂੰ ਹੋਨ ਪਿਆਰੀ।
ਜਿਤ ਵਲ ਨੂੰ ਸੁੱਖ ਦੇਖੇ ਕੋਈ, ਤਿਤ ਵਲ ਕਰੇ ਤਿਆਰੀ।
ਤਾਂ ਤੇ ਉਹ ਭੀ ਵਾਂਗ ਤੁਸਾਂ ਦੇ, ਨੱਸ ਗਏ ਚੁਪ ਕੀਤੇ।
ਮੱਸੇ ਦੇ ਦੁਰ ਕਾਰਜ ਉਪੱਰ, ਕਿਨੇ ਨ ਬਦਲੇ ਲੀਤੇ॥੫੦॥
ਜਿਸ ਨੂੰ ਸੁਨਕੇ ਫਿਰ ਮਤਾਬ ਸਿੰਘ, ਭਬਕ ਭਬਕ ਕਰ ਬੋਲਾ।
"ਕਿਆ ਇਹ ਬਾਤ ਕਹੋ ਤੁਮ ਭਾਈ, ਬਨ ਕਰ ਤਿਨੋਂ ਵਿਚੋਲਾ।
ਅੱਖੀਂ ਦੇਖ ਸਹਾਰਨ ਔਖਾ, ਜੋ ਕੁਛ ਓਥੇ ਹੋਇਆ।
ਕਿਆ ਸਭ ਸਿੱਖ ਪੰਜਾਬ ਦੇਸ ਵਿੱਚ,ਇਕੋ ਵੇਰੀ ਮੋਇਆ॥੫੧॥
ਜੋ ਵਧ ਵਧ ਕੇ ਜੰਗ ਕਰਤ, ਬੇ ਮਾਰਤ ਤੁਰਕੀ ਸੈਨਾ।
ਮਰਨ ਮਾਰਨੋਂ ਲੜਨੋਂ ਭਿੜਨੋਂ, ਜਿਨ ਕੋ ਰੰਚਕ ਭੈ ਨਾ।
ਕਿੱਥੇ ਗਏ ਓਹ ਹਨ, ਹਠੀਏ, ਜੋ ਸਨ ਜੰਗ ਕਰੇਂਦੇ।
ਓਸੇ ਵੇਲੇ ਕਰਨੀ ਦੇ ਫਲ, ਜਾਲਮ ਤਾਈਂ ਦੇਂਦੇ॥੫੨॥
ਕਿਆ ਸਿੱਖੀ ਤੇ ਫਿਰ ਗਏ ਹਨ, ਉਹ ਯਾ ਡਰ ਗਏ ਮਨ ਮਾਹੀਂ।
ਜਿਸ ਤੇ ਏਹੁ ਕੁਰੀਤੀ ਤਿਨ ਨੇ, ਅਬ ਤਕ ਰੋਕੀ ਨਾਹੀਂ।
ਦੇਖ ਪਤੰਗ ਮਰੇ ਜਿਉਂ ਦੀਵਾ, ਜਾਨ ਨ ਕਰਦਾ ਪਿਆਰੀ।
ਤਿਉਂ ਜੋ ਸਿੰਘ ਜਾਨ ਤਜ ਦੇਂਦੇ, ਦੇਖ ਨ ਸਕਦੇ ਖੁਆਰੀ॥੫੩॥
ਪਰ ਹੁਣ ਦੋਖਨ ਏਹੁ ਕੁਚਾਲਾ, ਮੁਖ ਤੇ ਬੋਲਤ ਨਾਹੀਂ।
ਕਿਆ ਹੁਨ ਉਹ ਸ਼ਕਤੀ ਨਹਿ ਰਹੀਆ, ਗੁਰ ਕੇ ਸਿੰਘਨ ਮਾਹੀਂ।
ਹਰਿ ਮੰਦਰ ਵਿਚ ਏਹੁ ਅਨੀਤੀ, ਦੇਖ ਰਹੇ ਚੁੱਪ ਕੀਤੇ।
ਕਿਹੜੀ ਗੱਲੋਂ ਦੱਸੋ ਤਿਨ ਨੇ, ਸਬਰ ਪਿਆਲੇ ਪੀਤੇ॥੫੪॥
ਜਦ ਇਸ ਤਰ੍ਹਾਂ ਮਤਾਬ ਸਿੰਘ ਨੂੰ, ਮੁੜਕੇ ਆਖ ਸੁਨਾਇਆ।
ਸਿੰਘਾਂ ਉਪਰ ਚਾਇ ਉਸ ਨੇ, ਤੁਰੰਤ ਉਲਾਂਭਾ ਲਾਇਆ।
ਤਦ ਫਿਰ ਅਗੋਂ ਉਸ ਸਿੰਘ ਨੇ, ਚੰਗੀ ਬੋਲੀ ਲਾਈ।
"ਤੂੰ ਕਹੁ ਦੋਸ਼ ਉਨ੍ਹਾਂ ਦੇ ਤਾਈ, ਕਯੋਂ ਕਰ ਲਾਵੇਂ ਭਾਈ॥੫੫॥
ਦੱਸ ਉਲਾਂਭੇ ਕਿਸ ਨੂੰ ਦੇਂਦਾ, ਮੇਰੇ ਸਨਮੁੱਖ ਬਹਿਕੇ।
ਅਗੋਂ ਹੱਥ ਕਹੋ ਕਿਆ ਆਵੇ, ਐਸੀ ਬਾਤਾਂ ਕਹਿਕੇ।
ਜੰਗੀ ਸਿੰਘ ਹੁਤੇ ਜੋ ਪਹਲੇ, ਲੁੱਟ ਮਾਰ ਕਰ ਖਾਂਦੇ।
ਮਾਰ ਮਾਰ ਕਰ ਰਣ ਦੇ ਅੰਦਰ, ਤੁਰਤੀ ਫੌਜ ਮੁਕਾਂਦੇ॥੫੬॥
ਧਾਵੇ ਕਰਨ ਡਰਨ ਨਹਿ ਨਿਸ ਦਿਨ, ਲੜਨ ਚੌਗਨੇ ਹੋਕੇ।
ਰਾਜੀ ਹੁੰਦੇ ਮਾਰ ਦੁਸ਼ਮਨਾਂ, ਯਾ ਤਨ ਆਪਨਾ ਖੋਕੇ।
ਜਤੀ ਸਤੀ ਅਰ ਹਠ ਤਪ ਵਾਲੇ, ਸੁਨ ਗੁਰ ਜੀ ਦੇ ਪਿਆਰੇ।
ਗਏ ਸ਼ਹੀਦ ਹੋਇ ਇਸ ਜਗ ਥੋਂ, ਬੋਲ ਮੁਖੋਂ ਜੈਕਾਰੇ॥੫੭॥
ਕਰ ਗਏ ਜਨਮ ਸੁਫਲ ਉਹ,ਅਪਨਾ ਚੰਗੇ ਕਰਮ ਕਮਾਕੇ।
ਸਿਰ ਤੇ ਪਰੇ ਕਰੇ ਸਨ ਡੇਰੇ, ਮਰੇ ਨ ਪੈਰ ਹਟਾ ਕੇ।
ਕੁਛ ਤਜ ਗਏ ਦੇਸ ਹਨ ਅਪਨਾ, ਬਿਪਤਾ ਦੇ ਵਸ ਹੋਕੇ।

ਧਨ ਅਰ ਧਾਮ ਲੁਟਾਕੇ ਅਪਨਾ, ਇੱਜਤ ਸਾਰੀ ਖੋਕੇ॥੫੮॥
ਜਾਇ ਪਹਾੜਾਂ ਕੈ ਵਡ ਜੰਗਲ, ਨਦੀਆਂ ਦੇ ਵਿਚਕਾਰੇ।
ਜਾਕੇ ਛਪੇ ਪ੍ਰਾਨ ਲੈ ਅਪਨੇ, ਤੁਰਕੀ ਡਰ ਦੇ ਮਾਰੇ।
ਜਿਨ੍ਹਾਂ ਵਿਚ ਤੇ ਤੂੰ ਭੀ ਇਕ ਹੈ, ਨੱਸਯਾ ਚੁੱਪ ਚੁਪਾਤਾ।
ਗਿੱਦੜ ਵਾਂਗੁਰ ਪ੍ਰਾਨ ਬਚਾਏਂ, ਮੁੱਖ ਤੇ ਸਿੰਘ ਕਹਾਤਾ॥੫੯॥
ਇਤਨੀ ਅਣਖ ਭਲਾ ਜੇ ਤੈਨੂੰ, ਬਾਤਾਂ ਕਿਹਾ ਬਨਾਵੇਂ।
ਐਡ ਬਹਾਦੁਰ ਪੰਜ ਮਾਰ ਖਾਂ, ਹੋਕਰ ਨੱਸਯਾ ਆਵੇਂ।
ਤੂੰ ਭੀ ਕਰਦਾ ਜੇ ਕੁਛ ਸਰਦਾ, ਦੋਸ਼ ਨ ਹੋਰਾਂ ਦੇਵੀਂ।
ਦੂਸਰਿਆਂ ਦੀ ਨੇਕੀ ਦਾ ਤੂੰ, ਭਾਰ ਆਪ ਸਿਰ ਲੇਵੀਂ॥੬੦॥
ਅਪਨੇ ਮੰਜੇ ਹੇਠ ਪਿਆਰੇ, ਸੋਟਾ ਫੇਰੀਂ ਪਹਿਲੇ।
ਜੈਸੇ ਤੈਂ ਸੱਭੇ ਜੁਲਮ ਤੁਰਕ ਦੇ, ਸਿਰ ਪਰ ਅਪਨੇ ਸਹਿਲੇ।
ਤਾਂ ਫਿਰ ਹੋਰ ਕਹੋ ਕਦ ਰਹਸਨ, ਪੱਕੇ ਇਸ ਸੰਸਾਰੇ।
ਜਦ ਤੁਮ ਜੈਸੇ ਸਿਦਕੀ ਭੀ ਹਨ, ਸਿਦਕ ਵਲੋਂ ਜਗ ਹਾਰੇ॥੬੧॥
ਖੰਡੇ ਦਾ ਛਕ ਅੰਮ੍ਰਿਤ ਭਾਈ, ਕਹਣ ਅਮਰ ਹਮ ਹੋਏ।
ਪਰ ਡਰ ਕਰ ਤੁਮ ਪ੍ਰਾਨ ਆਪਨੇ, ਬੀਕਾਨੇਰ ਲੁਕੋਏ।
ਚੰਗੀ ਸ਼ਕਤੀ ਅੰਮ੍ਰਿਤ ਦੀ ਤੈਂ, ਲੋਕਾਂ ਵਿਚ ਦਿਖਾਈ।
ਓੜਕ ਜਾਨ ਬਚਾਵਨ ਤਾਈਂ, ਰਾਜੇ ਸ਼ਰਨ ਤਕਾਈ॥੬੨॥
ਨਾਲ ਅਸਾਂ ਦੇ ਪਯਾ ਰਖੇੜੇ, ਸ਼ੇਖੀ ਮਾਰ ਦਿਖਾਵੇਂ।
ਜੇ ਕੁਛ ਹੈ ਸਮੱਰਥਾ ਤੇਰੀ, ਤਾਂ ਕਯੋਂ ਨਾ ਤੁਰ ਜਾਵੇਂ।
ਜਾ ਕੇ ਮੱਸੇ ਦਾ ਕਰ ਬਿਸਮਲ, ਫਿਰ ਕੁਛ ਮੁੱਖੋਂ ਅਲਾਵੀਂ।
"ਯਾ ਪਤੰਗ ਦੀਵੇ ਦੇ ਵਾਂਗੁਰ, ਓਥੇ ਹੀ ਜਲ ਜਾਵੀਂ"॥੬੩॥
ਜਦ ਇਹ ਸੁਨੀ ਤਰਕ ਤਿਨ ਭਾਰੀ, ਲੱਗੀ ਅਗਨਿ ਸਵਾਈ।
ਮਾਨਹੁ ਕਾਨੀ ਵਿਚ ਜਿਗਰ ਦੇ, ਓਸ ਸਿੰਘ ਨੇ ਲਾਈ।
ਓਸੇ ਵੇਲੇ ਉਠ ਖੜਾ ਹੋ, ਮੁਖ ਤੇ ਬੋਲ ਜੈਕਾਰਾ।
ਆਖੀ, "ਲੇਵੋ ਹੋਇ ਗਿਆ ਹੈ, ਸਾਡਾ ਅੱਜ ਤਿਆਰਾ"॥੬੪॥
ਪੰਜੇ ਸ਼ਸਤ੍ਰ ਬਸਤ੍ਰ ਲਾਏ, ਚੜ੍ਹਿਆ ਰੂਪ ਸਵਾਇਆ।
ਲੱਗੀ ਬੋਲੀ ਵਿਚ ਕਲੇਜੇ, ਵਾਂਗ ਸ਼ੇਰ ਭਬਕਾਇਆ।
ਬਿਜਲੀ ਵਾਂਗ ਚਮਕ ਕਰ ਕੜਕਾ, ਗੁਰ ਕੀ ਫਤੇ ਬੁਲਾਈ।
ਜਾਂਦੀ ਵੇਰ ਜੋੜ ਕਰ ਦੋਵੇਂ, ਐਸੇ ਮੁਖੋਂ ਅਲਾਈ॥੬੫॥
ਦੇਵੋ ਹੁਕਮ ਖਾਲਸਾ ਸਾਹਿਬ, ਬਖਸ਼ੋ ਭੁੱਲ ਹਮਾਰੀ।
ਰਹੇ ਜੀਵੰਦੇ ਦਰਸ਼ਨ ਕਰ ਮੈਂ, ਨਾ ਸਿਰ ਸਿਦਕ ਤੁਮਾਰੀ।
ਸੁਨੀ ਬਿਅਦਬੀ ਜੋ ਮੈਂ ਕੰਨੀ, ਸੋ ਨਹਿ ਗਈ ਸਹਾਰੀ।
ਕਰਸਾਂ ਇਹ ਸੇਵਾ ਮੈਂ ਜਾਕਰ, ਜੇਕਰ ਟਲਸੀ ਟਾਰੀ॥੬੬॥
ਅੱਜ ਸਪਤ ਮੈਂ ਖਾਕਰ ਜਾਂਦਾ, ਅੱਗੇ ਤੁਸਾਂ ਪਯਾਰੇ।
ਜੇ ਇਹ ਦੂਰ ਕੁਰੀਤੀ ਕਰਕੇ, ਯਸ਼ ਲੇਵੋਂ ਸੰਸਾਰੇ।
ਯਾ ਮੱਸੇ ਦੇ ਹਥੋਂ ਪਾਊਂ, ਉਥੇ ਚਾਇ ਸ਼ਹੀਦੀ।
ਅਪਨੀ ਵਲੋਂ ਬਿਨ ਦੋ ਗਲੋਂ, ਮੁੜਾਂ ਨ ਹੋਕਰ ਗੀਦੀ॥੬੭॥
ਇਤਨਾ ਆਖ ਖੜਾ ਜਦ ਹੋਇਆ, ਨਾਲ ਸਿਦਕ ਹਠ ਭਾਰੇ।
ਸੁਖਾ ਸਿੰਘ ਸੁਜਾਨ ਸਿੰਘ ਇੱਕ, ਬੋਲ ਮੁਖੋਂ ਜੈਕਾਰੇ।
ਕੰਮੋਂ ਕੀ ਮਾੜੀ ਦਾ ਹੈ ਸੀ, ਵੱਡਾ ਬਹਾਦਰ ਸੂਰਾ।
ਲੱਗਾ ਕਹਿਨ, ਖਾਲਸਾ ਪਿਆਰੇ! ਰਹੂ ਨ ਕੰਮ ਅਧੂਰਾ॥੬੮॥
ਮੈਂ ਭੀ ਨਾਲ ਸਿੰਘ ਦੇ ਜਾਸਾਂ, ਇਸ ਕਾਰਜ ਦੇ ਤਾਈਂ।
ਜਿਤਨਾ ਬਲ ਹੋਇਆ ਸੋ ਲਾਵਾਂ, ਖਾਲੀ ਰਹਾਂ ਨ ਭਾਈ।
ਕੈ ਤਾਂ ਮਾਰ ਲਿਆ ਜਾ ਮੱਸਾ, ਵੱਢ ਬੁਰਾਈ ਰੱਸਾ।
ਕੈ ਮਰ ਗਏ ਓਸ ਹੀ ਜਾਗਾ, ਰਾਹ ਸ਼ਹੀਦੀ ਵੱਸਾ॥੬੯॥
ਮਰਨ ਲਰਨ ਤੇ ਡਰਨ ਅਸਾਡਾ, ਓਸੇ ਦਿਨ ਥਾ ਖੋਇਆ।
ਅੰਮ੍ਰਿਤ ਕਲਗੀਧਰ ਦਾ ਜਦ ਥੋਂ, ਮੱਦਤ ਸਾਡੀ ਹੋਇਆ। ਕਹੋ
ਜੀਵ ਕੇ ਕਯਾ ਹੈ ਲੈਣਾ, ਜੇ ਦੇਖੇ ਬੁਰਿਆਈ।
ਏਸ ਕੰਮ ਥੋਂ ਮੌਤ ਅਸਾਂ ਨੂੰ, ਚੰਗੀ ਦਿੱਸੇ ਭਾਈ॥੭੦॥
ਜਨਨੀ ਜਨੇ ਤੀਨ ਸੁਤ ਜਗ ਮਹਿ, ਦਾਤਾ ਸੰਤ ਬਹਾਦਰ।
ਦੋਨੋਂ ਜਗ੍ਹਾਂ ਹੋਤ ਹੈ ਜਿਨ ਕਾ, ਕਰਤੇ ਵੱਲੋਂ ਆਦਰ
ਇਸ ਤੇ ਬਿਨਾਂ ਜਗਤ ਮਹਿ ਆਵਨ, ਹੈ ਜਿਉਂ ਕੀਟ ਪਤੰਗਾ।
ਕਿਆ ਫਲ ਹੈ ਆਵਨ ਦਾ ਜਗ ਮਹਿ, ਜੇ ਨਹਿ ਕਰੀਅਹਿ ਜੰਗਾ॥੭੧॥
ਤਾਂਤੇ ਅਸੀਂ ਬਹਾਦਰ ਹੋ ਕੇ,ਇਸ ਕਾਰਜ ਨੂੰ ਕਰਨਾ।
ਸਾਰੀ ਹੌਂਸ ਦਿਲੇ ਦੀ ਲਾਹੀ, ਸੀਸ ਤਲੀ ਪਰ ਧਰਨਾ।
ਜਿਸ ਗੁਰ ਉੱਪਰ ਤਨ ਮਨ ਵਾਰੇ, ਸੋ ਸਾਡਾ ਹੈ ਵਾਲੀ।
ਉਸ ਦੀ ਸ਼ਕਤੀ ਅਟਲ ਸਦਾ ਹੈ, ਜਾਂਦੀ ਨਹੀਂ ਖਾਲੀ॥੭੨॥
ਤਾਂਤੇ ਆਗਿਆ ਦੇਹ ਦਾਸ ਨੂੰ, ਇਸ ਵੇਲੇ ਪਰ ਪਯਾਰੇ।
ਰਹੇ ਜੀਵੰਦੇ ਦੇਖੇਂਗੇ ਫਿਰ, ਆ ਕੇ ਚਰਨ ਤਿਹਾਰੇ।
ਜੇਕਰ ਗਏ ਪ੍ਰਾਨ ਧਰਮ ਹਿਤ, ਤਾਂ ਕੁਛ ਸ਼ੰਕ ਨ ਕਰਨੀ।
ਜਿਥੋਂ ਤੀਕ ਚਲੇ ਵਸ ਤੁਮਰਾ, ਇਹ ਕੁਰੀਤ ਸਭ ਹਰਨੀ॥੭੩॥
ਪਰ ਲਖ ਚਰਨਾਂ ਦੇ ਨਿਜ ਸੇਵਕ, ਯਾਦ ਰਖਨਾ ਸਾਨੂੰ।
ਮਨੋ ਭੁਲਾਵਨ ਜੋਗ ਨਹੀਂ ਹੈ, ਇਹ ਦੋ ਦਾਸ ਤੁਸਾਨੂੰ।
ਜਿਸ ਪਰ ਸੁਨ ਕੇ ਬਾਤ ਉਨ੍ਹਾਂ ਦੀ, ਵਡੇ ਹੌਂਸਲੇ ਵਾਲੀ।
ਵਾਹ ਕਰ ਕਰ ਸਭ ਸਿੰਘਾਂ, ਕਹੀ ਦੇਖ ਮੁਖ ਲਾਲੀ॥੭੪॥
ਧੰਨ ਤੁਸੀਂ ਹੋ ਸਿਦਕੀ ਸੂਰੇ, ਧੰਨ ਮਾਤ ਪਿਤ ਥਾਰੇ।
ਜਿਨ ਨੇ ਜਨੇ ਬਹਾਦੁਰ ਐਸੇ, ਧਰਮ ਕਰਮ ਰਖਵਾਰੇ।

ਇਹ ਵੇਲਾ ਹੈ ਪੰਥ ਪਯਾਰੇ, ਖਾਲੀ ਮੂਲ ਨ ਆਹੇ।
ਕੋਈ ਸ਼ੇਰ ਏਸ ਵਿਚ ਰਹਿੰਦਾ, ਹੈ ਜਿਸ ਏਹ ਉਮਾਰੇ॥੭੫॥
ਆਖਰ ਤਾਂ ਸੀ ਕਰਨੀ ਭਾਈ, ਕਿਨ੍ਹੇ ਕੁਰੀਤੀ ਨਾਸ਼ਾ।
ਯਾ ਦੇਨਾ ਸੀ ਤਨ ਇਸ ਉਤੇ, ਲਖ ਕੇ ਰੰਗ ਤਮਾਸ਼ਾ।
ਤਾਂ ਤੇ ਤੁਸੀਂ ਗੁਰੂ ਨੇ ਪ੍ਰੇਰੇ, ਹੋਇ ਦਲੇਰ ਖਲੋਏ।
ਜਿਸ ਪਰ ਆਸ਼ਾ ਪੈਂਦੀ ਸਾਨੂੰ, ਤੁਰਕ ਤੁਸਾਂ ਥੋਂ ਮੋਏ॥੭੬॥
ਅਕਾਲ ਪੁਰਖ ਹੋ ਰਖ਼ਕ ਤੁਮਰਾ, ਅਰ ਦਸਮੇਂ ਅਵਤਾਰੀ।
ਔਖੇ ਸਮੇਂ ਬਨੇ ਪਰ ਪਯਾਰੇ, ਕਰੇਂ ਸਹਾਇਤਾ ਭਾਰੀ।
ਐਸੇ ਸਿਦਕੀ ਸਿੰਘਾਂ ਦੇ ਸਦ, ਅੰਗ ਸੰਗ ਗੁਰੂ ਰਹਿੰਦੇ।
ਜਿਸ ਦੇ ਬਲ ਕਰ ਸਿਰ ਦੇ ਉੱਪਰ, ਦੁਖ ਨੂੰ ਸੁਖ ਕਰ
ਸਹਿੰਦੇ॥੭੭॥
ਅਸੀਂ ਆਪ ਤੇ ਵਿੱਛੜ ਕਰਕੇ, ਦੁਖੀ ਰਹੇਂਗੇ ਐਸੇ।
ਪ੍ਰਾਨ ਵਿਯੋਗ ਹੋਨ ਤੇ ਦਿੱਸਦੀ, ਮੁਰਦਾ ਦੇਹੀ ਜੈਸੇ।
ਮਿੱਤ੍ਰ ਕੋਲੋਂ ਮਿੱਤ੍ਰ ਜਦ ਕਿ, ਜੁਦਾ ਹੋਤ ਹੈ ਭਾਈ।
ਉਹ ਦੁਖ ਕਿਸ ਨੂੰ ਕਹਿ ਕੇ ਦੱਸੇ, ਮੁਖੋਂ ਨ ਆਖਯਾ
ਜਾਈ॥੭੮॥
ਪਰ ਇਹ ਅਹੇ ਵਿਛੋੜਾ ਸਾਡਾ, ਗੁਰ ਕਾਰਜ ਦੇ ਕਾਰਨ।
ਇਸ ਨੂੰ ਸਿੰਘ ਆਪਨੇ ਸੀਨੇ, ਸੁਖ ਦੇ ਨਾਲ ਸਹਾਰਨ।
ਤੁਸੀਂ ਵੱਡੇ ਹੋ ਭਾਗਵਾਨ ਜਨ, ਅਸੀਂ ਅਭਾਗ ਨਿਕਾਰੇ।
ਚੱਲੋ ਨਾਹੀਂ ਨਾਲ ਹਸ ਕੇ, ਐਸੇ ਵਕਤ ਤਿਹਾਰੇ॥੭੯॥
ਪਰ ਇਹ ਸਮਯ ਪ੍ਰੀਛਾ ਦਾ ਹੈ, ਲੱਜਾ ਗੁਰ ਰਖ ਲੇਊ।
ਮਨ ਮੰਗੇ ਫਲ ਕਲਗੀਧਰ ਜੀ, ਆਪ ਤੁਸਾਂ ਨੂੰ ਦੇਊ।
ਤਾਂ ਤੇ ਫਤੇ ਅਸਾਡੀ ਵੱਲੋਂ, ਅਰ ਹੈ ਏਹ ਅਸੀਸਾ।
ਜਿਸ ਤੇ ਯਸ਼ ਦਾ ਤਿਲਕ ਦਏਗਾ, ਕਲਗੀਧਰ
ਜਗਦੀਸਾ॥੮੦॥
ਜਿਉਂ ਜਿਉਂ ਸਿੰਘ ਕਰਨ ਵਡਿਆਈ, ਨਾਲ ਦਲੇਰੀ ਚੰਗੀ।
ਤਿਉਂ ਤਿਉਂ ਭਬਕੇ ਸਿੰਘ ਬਹਾਦਰ, ਹਾਥ ਤੇਗ ਫੜ ਨੰਗੀ।
ਕੀਤੇ ਨੈਨ ਲਾਲ ਸਨ ਦੋਏ, ਮੁਖ ਪਰ ਸੁਰਖੀ ਆਈ।
ਜਾਮੇਂ ਵਿਚ ਸਮਾਉਨ ਨਾਹੀਂ, ਦੋਨੋਂ ਸੂਰੇ ਭਾਈ॥੮੧॥
ਸ਼ਸਤ੍ਰ ਬਸਤ੍ਰ ਪਹਰ ਸੰਜੋਆਂ, ਤੇਗ ਗਾਤ੍ਰੇ ਪਾਈ।
ਢਾਲੇ ਫੁੰਮਨ ਦਾਰ ਸੋਹੰਦੇ, ਕਰ ਬਰਛੀ ਚਮਕਾਈ।
ਤੀਰਾਂ ਦੇ ਭਰ ਭੱਥੇ ਬੰਧੇ, ਸੰਗ ਕਮਾਨ ਸੁਹਾਵੀ।
ਅੰਗ ਅੰਗ ਸਭ ਸਜ ਕਰ ਸੋਹਨ, ਪਹਨ ਪੁਸ਼ਾਕੀ
ਸਾਵੀ॥੮੨॥
ਉਚੇ ਦੋਨਾਂ ਫਤੇ ਗਜਾਈ, ਅਰ ਅਰਦਾਸ ਸੁਧਾਈ।
ਆਖਨ, "ਅੱਜ ਜੁਦੇ ਹਾਂ ਹੁੰਦੇ, ਧਰਮ-ਜੁੱਧ ਜਿਤ ਭਾਈ।"

ਕੈ ਸਿਰ ਦਿੱਤੇ ਉਸੀ ਜਗ੍ਹਾਂ ਪਰ, ਹਰਿ ਮੰਦਰ ਦੇ ਅੰਦਰ।
ਕੈ ਫੜ ਤੁਰਤ ਮੁਕਾਇਆ ਜਾਲਮ, ਜਿਉਂ ਬਦਸੂਰਤ
ਬੰਦਰ॥੮੩॥
ਤੁਸੀਂ ਅਸਾਂ ਦੇ ਮਰਨੇ ਉਪਰ, ਰੰਚਕ ਸ਼ੋਕ ਨ ਕਰਨਾ।
ਅਕਾਲ ਪੁਰਖ ਦੇ ਭਾਣੇ ਤਾਈਂ, ਅਪਨੇ ਮਨ ਮਹਿ ਧਰਨਾ।
ਪਰ ਅਰਸਾਦੇ ਸੋਧਤ ਰਹਨਾ, ਫਤੇ ਅਸਾਂ ਦੀ ਕਾਰਨ।
ਕਯਾ ਜਾਨਾ ਹਮ ਬਦਲਾ ਲੈਸੈਂ,ਯਾ ਸਾਨੂੰ ਉਹ ਮਾਰਨ॥੮੪॥
ਇਤਨਾ ਕਹ ਕਰ ਘੋੜਿਆਂ ਉਪਰ, ਹੋਇ ਗਏ ਅਸਵਾਰੇ।
ਤੁਰ ਪਏ ਦੋਨੋਂ ਹੀਰੇ ਧੀਰੇ, ਸਿੰਘ ਕੇਸਰੀ ਪਯਾਰੇ।
ਜਿੱਥੇ ਲਗੇ ਭੁੱਖ ਉਨ੍ਹਾਂ ਨੂੰ, ਨੱਗਰ ਅੰਦਰ ਜਾਉਨ।
ਨਾਲ ਜੋਰ ਦੇ ਨਗਰ ਵਾਸੀਆਂ, ਦੇ ਧਮਕੀ ਡਰ
ਪਾਉਨ॥੮੫॥
ਦੇਖ ਸਕਲ ਵਡ ਹੈਬਤ ਵਾਲੀ, ਹੱਥ ਜੋੜ ਕਰ ਸਾਰੇ।
ਹਾਜਰ ਕਰਨ ਸਭੈ ਓਹ ਵਸਤੂ, ਜੋ ਸਨ ਉਨ ਦਰਕਾਰੇ।
ਇਸੀ ਤਰ੍ਹਾਂ ਪਰ ਲੁੱਟ ਮਾਰ ਓਹ, ਕਰਦੇ ਦੂਰੋਂ ਆਏ।
ਪਰ ਜਦ ਮਾਝੇ ਵਿਚ ਤਿਨ੍ਹਾਂ ਨੇ, ਅਪਨੇ ਪੈਰ ਟਿਕਾਏ॥੮੬॥
ਕਯਾ ਦੇਖਨ ਓਹ ਕਿਥੇ ਹੈਗਾ, ਜੋ ਸੀ ਸਮਾਂ ਸੁਭਾਗਾ।
ਮੰਗਲ ਦੇ ਥਾਂ ਜੰਗਲ ਦਿੱਸਨ, ਮਨ ਮਹਿ ਬਲਦੀ ਆਗਾ।
ਅਹੋ ਅਸਾਡਾ ਦੇਸ ਉਜਾੜਿਆ, ਇਨ ਜਾਲਮ ਤੁਰਕਾਂ ਨੇ।
ਛਪ ਗਏ ਸਿੰਘ ਸੂਰਮੇਂ ਏਥੋਂ, ਲੈਕਰ ਅਪਨੀ ਜਾਨੇ॥੮੭॥
ਜਿਸ ਥੋਂ ਏਹ ਖਯਾਲ ਕਰਯਾ ਮਨ, ਮਤ ਕੋ ਅਸਾਂ ਪਛਾਣੇ।
ਦੱਸ ਪਾਇ ਕਰ ਤੁਰਕਾਂ ਤਾਈਂ, ਦੇ ਪਕੜਾਇ ਧਿਗਾਣੇ।
ਤਾਂ ਤੇ ਹੁਨ ਇਹ ਚਾਲਾ ਕਰੀਏ, ਸੂਰਤ ਨੂੰ ਪਲਟਾਈਏ।
ਰਾਤੀਂ ਤੁਰੀਏ ਰਸਤੇ ਅਪਨੇ, ਦਿਨ ਬਹਿ ਸਮਾਂ
ਬਿਤਾਈਏ॥੮੮॥
ਚਾਇ ਉਨ੍ਹਾਂ ਨੇ ਕੀਤਾ, ਬਾਣੇ ਚਾ ਪਲਟਾਏ।
ਮਾਨਹੁ ਮੁਗਲ ਵਡੇ ਬਲਕਾਰੀ, ਰਈਯਤ ਦੇਖਨ ਆਏ।
ਦਿਨ ਨੂੰ ਨਗਰੋਂ ਬਾਹਰ ਬੈਠਨ, ਘੋੜੇ ਖੂਬ ਰਜਾਉਨ।
ਅਰ ਮੰਗਵਾਇ ਨਗਰ ਥੋਂ ਭੋਜਨ, ਓਥੇ ਬਹਿਕੇ ਖਾਉਨ॥੮੯॥
ਜਦੋ ਰਾਤ ਪਵੇ ਆ ਬੈਠਯਾਂ, ਕਰਦੇ ਤਦੋਂ ਤਿਆਰੀ।
ਤੁਰ ਪੈਂਦੇ ਤਦ ਅੰਮ੍ਰਿਤਸਰ ਨੂੰ, ਕਰ ਘੋੜੇ ਅਸਵਾਰੀ।
ਇਸੇ ਤਰ੍ਹਾਂ ਜਦ ਚੁਪ ਚੁਪਾਤੇ, ਪਾਸ ਸ਼ਹਰ ਦੇ ਆਏ।
ਤਦ ਦੋਹਾਂ ਨੇ ਮਨ ਦੇ ਅੰਦਰ, ਐਸੇ ਮਤੇ ਪਕਾਏ॥੯੦॥
ਆਖੀ ਕਹੋ ਕਦੋਂ ਹਮ ਪਹੁੰਚੇ,ਓਸ ਤੁਰਕ ਦੇ ਪਾਸਾ।
ਜਿਥੇ ਪਹਰੇ ਖੜੇ ਰੈਨ ਦਿਨ, ਹੋਂਦਾ ਨਾਚ ਤਮਾਸ਼ਾ।

*ਬਾਕੀ ਅਗਲੇ ਅੰਕ ਵਿਚ*

# ਇਕ ਦਰ ਦਾ ਹੋ ਕੇ ਬਹਿ ਜਾ!

ਤਰਲੋਚਨ ਸਿੰਘ ਦੁਪਾਲਪੁਰ (USA)

ਪੰਜਾਬ ਦੀ ਸਰਹੱਦ ਦੇ ਨਾਲ ਲੱਗਦੀਆਂ ਹਿਮਾਚਲ ਪ੍ਰਦੇਸ਼ ਦੀਆਂ ਪਹਾੜੀਆਂ ਵਿਚ ਸਥਿਤ ਕਿਸੇ ਬਾਬੇ ਦੇ ਡੇਰੇ ਦੀ ਯਾਤਰਾ ਕਰਨ ਲਈ ਸਾਡੇ ਪਿੰਡ ਦੇ ਕੁੱਝ ਬੰਦੇ ਇੱਕਠੇ ਹੋ ਕੇ ਗਏ। ਕਾਫੀ ਲੰਮੇਰਾ ਪੰਧ ਅਤੇ ਰਸਤੇ ਦੀਆਂ ਉਤਰਾਈਆਂ-ਚੜ੍ਹਾਈਆਂ ਕਾਰਨ, ਉਨ੍ਹਾਂ ਜਾਂਦੇ ਸਮੇਂ ਰਾਤ ਦਾ ਪੜਾਅ ਸ਼੍ਰੀ ਅਨੰਦਪੁਰ ਸਾਹਿਬ ਦੇ ਗੁਰੂ-ਘਰ ਵਿਖੇ ਕੀਤਾ। ਦੂਸਰੇ ਦਿਨ ਇੱਥੋਂ ਸੁਵਖਤੇ ਚਾਹ ਪਾਣੀ ਛਕ ਕੇ, ਇਹ ਅਗਲੀ ਯਾਤਰਾ 'ਤੇ ਚੱਲ ਪਏ। ਪਹਿਲਾਂ ਤੋਂ ਹੀ ਵਿਉਂਤੇ ਹੋਏ ਪ੍ਰੋਗਰਾਮ ਮੁਤਾਬਕ, ਇਨ੍ਹਾਂ ਨੇ ਰਾਹ ਵਿਚ ਪੈਂਦੇ ਕਿਸੇ ਪਿੰਡ ਵਿਚ ਰਹਿੰਦੇ ਆਪਣੇ ਰਿਸ਼ਤੇਦਾਰ ਦੇ ਘਰੇ ਦੁਪਹਿਰ ਦੀ ਰੋਟੀ ਖਾਣੀ ਸੀ। ਸੋ ਸਮੇਂ ਅਨੁਸਾਰ ਹੀ ਇਹ ਜਥਾ ਆਪਣੇ ਰਿਸ਼ਤੇਦਾਰਾਂ ਦੇ ਘਰ ਜਾ ਪੁੱਜਿਆ। ਰੋਟੀ-ਪਾਣੀ ਛੱਕਦਿਆਂ ਆਪਸੀ ਗੱਲਾਂਬਾਤਾਂ ਚੱਲ ਪਈਆਂ। ਰਿਸ਼ਤੇਦਾਰਾਂ ਵਲੋਂ ਪੁੱਛੇ ਜਾਣ 'ਤੇ ਇਨ੍ਹਾਂ ਨੇ ਦੱਸਿਆ ਕਿ ਬੀਤੀ ਰਾਤ ਅਸੀਂ ਅਨੰਦਪੁਰ ਸਾਹਿਬ ਗੁਜਾਰੀ ਸੀ ਅਤੇ ਹੁਣ ਅੱਗੇ 'ਬਾਬੇ' ਦੇ ਜਾ ਰਹੇ ਹਾਂ। ਇਹ ਸੁਣ ਕੇ ਇਨ੍ਹਾਂ ਦਾ ਰਿਸ਼ਤੇਦਾਰ, ਜੋ ਗੁਰੂ ਘਰ ਦਾ ਪ੍ਰੇਮੀ ਹੋਵੇਗਾ, ਹੈਰਾਨੀ ਤੇ ਗੰਭੀਰਤਾ ਨਾਲ ਇਨ੍ਹਾਂ ਨੂੰ ਪੁੱਛਣ ਲੱਗਾ-

"ਅਸਲ ਅਤੇ ਸੱਭ ਤੋਂ ਵੱਡਾ ਬਾਬਾ ਤਾਂ ਤੁਸੀਂ ਪਿੱਛੇ ਛੱਡ ਆਏ ਹੋ! ਹੁਣ ਅੱਗੇ ਕਿਥੇ ਝੱਖਾਂ ਮਾਰਨ ਚੱਲੇ ਹੋ?"

ਉਹ ਵਾਪਸ ਆਪਣੇ ਪਿੰਡ ਪਰਤ ਕੇ ਇਹ ਦਿਲਚਸਪ ਵਾਰਤਾ ਮੇਰੇ ਪਿਤਾ ਜੀ ਨੂੰ ਹੱਸ ਹੱਸ ਕੇ ਸੁਣਾਉਣ ਲੱਗ ਪਏ। ਪਿਤਾ ਜੀ ਨੇ ਸਗੋਂ ਉਨ੍ਹਾਂ ਦੀ ਅਗਿਓਂ ਹੋਰ 'ਝੰਡ' ਕਰ ਦਿੱਤੀ। ਅਖੇ, ਸੁਘੜ ਸਿਆਣੇ ਰਿਸ਼ਤੇਦਾਰ ਦੀ ਇਹ ਅਕਲ ਵਾਲੀ ਗੱਲ ਸੁਣ ਕੇ ਤੁਹਾਨੂੰ ਫਿਰ ਬਾਬੇ ਦੇ ਜਾਣ ਲੱਗਿਆਂ ਸੰਗ ਨਾ ਆਈ ਭੋਰਾ? ਪਿਤਾ ਜੀ ਦੇ ਮੂੰਹੋਂ ਇਹ ਸਵਾਲ ਸੁਣਕੇ, ਇਨ੍ਹਾਂ 'ਚੋਂ ਬਹੁਤੇ ਜਣੇ ਤਾਂ ਖਿਸਿਆਨੇ ਜਿਹੇ ਹੋ ਕੇ 'ਹੀਂ-ਹੀਂ-ਹੀਂ' ਕਰਨ ਲੱਗ ਪਏ, ਪਰ ਦੋ ਬੰਦੇ ਕਹਿਣ ਲੱਗੇ-"ਗਿਆਨੀ ਜੀ, ਅਸੀਂ ਤਾਂ ਉਸ ਅਕਲ ਵਾਲੇ ਭਲੇ ਪੁਰਸ਼ ਦੀ ਨਸੀਹਤ ਪੱਕੀ ਲੜ ਬੰਨ ਲਈ। ਬੱਸ, ਇਕੋ ਵਾਰੀ 'ਚਾਲੇ' ਤੇ ਜਾ ਆਏ ਜਿਹੜਾ ਜਾ ਆਏ। ਇਹ ਜਿੱਥੇ ਮਰਜੀ ਖੇਹ ਛਾਣਦੇ ਫਿਰਨ!" ਸ਼ਰਮਿੰਦੇ ਜਿਹੇ ਹੋ ਕੇ ਹੱਸਣ ਵਾਲਿਆਂ ਵੱਲ ਇਸ਼ਾਰਾ ਕਰਕੇ ਉਨ੍ਹਾਂ ਦੋਹਾਂ ਨੇ ਗੱਲ ਮੁਕਾਈ।

-----------

ਇਹ ਤਾਂ ਮੈਨੂੰ ਪੱਕਾ ਯਾਦ ਨਹੀਂ ਕਿ ਇਹ ਕਿਹੜੇ ਧਾਰਮਿਕ ਸਥਾਨ ਦੀ ਗੱਲ ਹੈ। ਹਾਂ, ਇੰਨਾਂ ਕੁ ਯਾਦ ਹੈ ਕਿ ਮੈਂ ਆਪਣੇ ਪਿਤਾ ਜੀ ਦੇ ਨਾਲ ਫਿਲੌਰ ਵਾਲੇ ਪਾਸੇ ਤੋਂ ਰਾਹੋਂ ਵੱਲ ਨੂੰ ਬਿਸਤ ਦੁਆਬ ਨਹਿਰ ਦੀ ਪਟੜੀ ਆ ਰਿਹਾ ਸਾਂ। ਨਾਲ ਪਿਤਾ ਜੀ ਦੇ ਤਿੰਨ ਚਾਰ ਮਿੱਤਰ ਦੋਸਤ ਵੀ ਸਨ। ਸਾਈਕਲਾਂ 'ਤੇ ਚੜ੍ਹੇ ਹੋਏ ਅਸੀਂ ਪੰਧ ਮੁਕਾਉਂਦੇ ਆ ਰਹੇ ਸਾਂ ਕਿ ਰਸਤੇ ਵਿਚ ਨਹਿਰ ਦੀ ਪਟੜੀ ਤੋਂ ਕੁੱਝ ਹਟਵੀਂ ਇਕ ਗੁਰਦੁਆਰਾ ਸਾਹਿਬ ਦੀ ਇਮਾਰਤ ਨਜਰੀਂ ਪਈ। ਸਾਡੀ ਮੁਸਾਫਰ-ਮੰਡਲੀ ਨੇ ਸਲਾਹ ਕੀਤੀ ਕਿ ਜਾਂਦੇ ਜਾਂਦੇ ਨਾਲੇ ਗੁਰੂ ਮਹਾਰਾਜ ਨੂੰ ਨਮਸਕਾਰ ਕਰ ਚੱਲੀਏ ਅਤੇ ਨਾਲੇ ਚਾਹ ਦਾ ਘੁੱਟ ਘੁੱਟ ਪੀ ਚਲੀਏ। ਸਾਈਕਲ ਕੰਧ ਨਾਲ ਲਾ ਕੇ ਅਸੀਂ ਨਲਕੇ ਉੱਤੇ ਮੂੰਹ ਹੱਥ ਧੋਤਾ ਤੇ ਗੁਰਦੁਆਰਾ ਸਾਹਿਬ ਦੇ ਅੰਦਰ ਚਲੇ ਗਏ। ਸ਼ਾਇਦ ਅੰਦਰ ਅਖੰਡ ਪਾਠ ਚੱਲ ਰਿਹਾ ਸੀ। ਅਸੀਂ ਮੱਥਾ ਟੇਕ ਕੇ ਅੱਧਾ ਕੁ ਘੰਟਾ ਪਾਠ ਸੁਣਿਆ, ਫਿਰ ਪ੍ਰਸ਼ਾਦ ਲੈ ਕੇ ਲੰਗਰ ਵੱਲ ਚਲੇ ਗਏ। ਗਰਮਾ ਗਰਮ ਚਾਹ ਪੀਣ ਤੋਂ ਬਾਅਦ, ਸਾਡੇ ਜਥੇ ਦਾ ਇਕ ਸਿੰਘ ਜਿਹੜਾ ਕਿ ਇਸ ਗੁਰੂ-ਘਰ ਬਾਰੇ ਥੋੜ੍ਹੀ ਬਹੁਤੀ ਜਾਣਕਾਰੀ ਰੱਖਦਾ ਸੀ, ਸਾਨੂੰ ਦੱਸਣ ਲੱਗਾ ਕਿ ਜਦੋਂ ਇਸ ਗੁਰਗੁਆਰੇ ਦੀ ਇਮਾਰਤ ਬਣਾਉਣ ਲਈ ਨੀਹਾਂ ਪੁੱਟੀਆਂ ਜਾ ਰਹੀਆਂ ਸਨ, ਤਾਂ ਖੁਦਾਈ ਵੇਲੇ ਥੱਲਿਓਂ ਇਕ ਮੱਟ ਨਿਕਲਿਆ ਸੀ। ਚਾਹ ਵਾਲੀਆਂ ਜੂਠੀਆਂ ਬਾਟੀਆਂ ਮਾਂਜਣ ਤੋਂ ਬਾਅਦ ਸਾਨੂੰ ਮੱਟ ਵਾਲੀ ਜਾਣਕਾਰੀ ਦੇਣ ਵਾਲਾ ਬੰਦਾ, ਲੰਗਰ 'ਚ ਘੁਮੰਦੇ ਨਿਹੰਗ ਸਿੰਘ ਨੂੰ ਬੜੀ ਸ਼ਰਧਾ-ਭਿੰਨੀ ਆਵਾਜ 'ਚ ਪੁੱਛਣ ਲੱਗਿਆ- "ਬਾਬਾ ਜੀ, ਜਿਹੜਾ ਉਹ 'ਮੱਟ ਸਾਹਿਬ' ਇੱਥੋਂ ਲੱਭਿਆ ਸੀ, ਉਹ ਕਿੱਥੇ ਹੈ? ਅਸੀਂ ਉਹਦੇ ਦਰਸ਼ਨ ਕਰਨੇ ਚਾਹੁੰਦੇ ਹਾਂ?"

ਨਿਹੰਗ ਸਿੰਘ ਸ਼ਾਇਦ ਪਹਿਲੋਂ ਹੀ ਭਰਿਆ ਪੀਤਿਆ ਪਿਆ ਸੀ, ਉਹ ਮੱਟ ਸਾਹਿਬ ਦਾ ਨਾਂ ਸੁਣਦਿਆਂ ਹੀ ਛਿੜ ਪਿਆ-

"ਕੱਚਿਆ ਪਿੱਲਿਆ, ਗੁਰੂ ਦੇ ਦਰਸ਼ਨ ਕਰ ਕੇ ਤੇਰੀ ਰੂਹ ਨਹੀਂ ਰੱਜੀ, ਹੁਣ ਮੱਟ ਦੇਖ ਤ੍ਰਿਪਤ ਹੋ ਜਾਏਗਾ? ਜਿਹਦੇ ਅੱਗੇ ਕਲਗੀਆਂ ਵਾਲੇ ਪਾਤਸ਼ਾਹ ਨੇ ਵੀ ਸੀਸ ਝੁਕਾਇਆ ਸੀ, ਉਸਨੂੰ ਮੱਥਾ ਟੇਕ ਕੇ ਤਸੱਲੀ ਨਹੀਂ ਹੋਈ ਤੇਰੀ?... ਤੂੰ ਮੱਟ ਦਾ ਪੁਜਾਰੀ ਐਂ ਕਿ ਗੁਰੂ-ਗ੍ਰੰਥ ਦਾ?" ਨਿਹੰਗ ਸਿੰਘ ਦਾ ਗਗਨ ਦਮਾਮਾ ਵੱਜਣ ਜੈਸਾ ਉਪਦੇਸ਼, ਤੀਰ ਵਾਂਗ ਸ਼ੂਕਦਾ ਰਿਹਾ। ਉਸ ਦੀਆਂ ਲਾਲ ਹੋਈਆਂ ਅੱਖਾਂ ਅਤੇ ਉਸਦੇ ਕਮਰਕੱਸੇ ਵਿਚਲੀ ਸ੍ਰੀ ਸਾਹਿਬ ਦੇਖ ਕੇ ਅਸੀਂ ਕਾਹਲੀ ਕਾਹਲੀ ਬਾਹਰ ਆ ਕੇ ਜੋੜੇ ਪਾਉਣ ਲੱਗ ਪਏ।

ਹਾਲੇ ਅਸੀਂ ਜੁਤੀਆਂ ਪਾ ਕੇ, ਗੁਰੂ ਘਰ ਵੱਲ ਨੂੰ ਹੱਥ ਜੋੜਦਿਆਂ ਸਿਰ ਨਿਵਾ ਕੇ ਤੁਰੇ ਹੀ ਸਾਂ ਕਿ ਉਹੀ ਨਿਹੰਗ ਸਿੰਘ ਫਿਰ ਸਾਡੇ ਕੋਲ ਆ ਗਿਆ। ਅੱਖਾਂ ਤਾਂ ਉਸ ਦੀਆਂ ਹਾਲੇ ਵੀ ਲਾਲੀ ਦੀ ਭਾਅ ਮਾਰ ਰਹੀਆਂ ਸਨ ਪਰ ਹੁਣ ਉਹ ਥੋੜ੍ਹਾ ਨਰਮਾਈ 'ਚ ਬੋਲਿਆ- "ਗੁਰਮੁਖੋ,ਓਹ ਮੱਟ ਅਸੀਂ ਰੱਖਿਆ ਤਾਂ ਸੀ ਪਰ ਅੰਨ੍ਹੇ ਸ਼ਰਧਾਲੂ ਪਹਿਲਾਂ ਗੁਰੂ ਮਹਾਰਾਜ ਨੂੰ ਮੱਥਾ ਟੇਕਦੇ ਅਤੇ ਫੇਰ ਮੱਟ ਨਾਲ ਮੱਥੇ ਰਗੜਨ ਲੱਗ ਪੈਂਦੇ ਸਨ। ਇਹ ਅਨਰਥ ਹੁੰਦਾ ਦੇਖ ਕੇ ਅਸੀਂ ਉਹ ਮੱਟ ਭੰਨ ਕੇ ਜਲ ਪ੍ਰਵਾਹ ਕਰ ਦਿਤਾ।"

ਸਾਡੇ ਵਿਚੋਂ ਹੋਰ ਤਾਂ ਕੋਈ ਨਾ ਬੋਲਿਆ। ਮੱਟ ਦੇ ਦਰਸ਼ਨਾਂ ਦਾ 'ਅਭਿਲਾਸ਼ੀ', ਆਪਣੇ ਸੁੱਕੇ ਬੁੱਲਾਂ 'ਤੇ ਜੀਭ ਫੇਰਦਿਆਂ ਭਰੜਾਈ ਜਿਹੀ 'ਵਾਜ 'ਚ ਇੰਨਾ ਹੀ ਕਹਿ ਸਕਿਆ-"ਸਤਿ ਬਚਨ ਬਾਬਾ ਜੀ!"

-----------

ਸੱਠ ਕੁ ਸਾਲ ਦੀ ਉਮਰ ਨੂੰ ਢੁੱਕੀ ਇਕ ਮਾਤਾ, ਕਿਸੇ ਸੰਤਾਂ ਦੇ ਡੇਰੇ ਪਹੁੰਚੀ। ਡੇਰੇ ਦੇ ਮੁਖੀਏ ਬਾਬਾ ਜੀ ਦੇ ਮਨੋਹਰ ਬਚਨਾਂ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੂੰ ਬਿਨੈ ਕਰਨ ਲੱਗੀ- "ਮਹਾਰਾਜ, ਮੈਂ ਆਪ ਜੀ ਨੂੰ ਗੁਰੂ ਧਾਰਨਾ ਚਾਹੁੰਦੀ ਹਾਂ?" ਸੰਤ ਜੀ, ਮਾਈ ਦੇ ਧੌਲੇ ਸਿਰ ਵੱਲ ਗਹੁ ਨਾਲ ਦੇਖਦਿਆਂ ਕਹਿੰਦੇ ਕਿ ਮਾਤਾ ਤੂੰ ਹਾਲੇ ਤੱਕ ਨਿਗੁਰੀ ਹੀ ਹੈ? ਇੰਨੀ ਉਮਰ ਗਫਲਤ ਵਿਚ ਹੀ ਲੰਘਾ ਦਿੱਤੀ? "ਨਹੀਂ ਬਾਬਾ ਜੀ, ਐਸੀ ਗੱਲ ਤਾਂ ਨਹੀਂ।" ਸੰਤ ਜੀ ਦੇ ਸਵਾਲਾਂ ਦਾ ਜਵਾਬ ਦਿੰਦਿਆਂ ਮਾਤਾ ਨੇ ਸਿਜਰਾ ਖੋਲ੍ਹਿਆ-

"ਸੰਤਾਂ-ਮਹਾਂਪੁਰਸ਼ਾਂ ਦੇ ਰਸੀਏ ਪ੍ਰਵਾਰ ਵਿਚ ਮੈਂ ਜਨਮੀ ਸਾਂ। ਉਦੋਂ ਮੈਂ ਹਾਲੇ ਬਚਪਨ ਵਿਚ ਹੀ ਸਾਂ ਜਦੋਂ ਟੱਬਰ ਦੇ ਗੁਰੂ ਜੀ ਚੜ੍ਹਾਈ ਕਰ ਗਏ। ਫਿਰ ਅਸੀਂ ਇਕ ਹੋਰ ਬਾਬਾ ਜੀ ਨੂੰ ਗੁਰੂ ਧਾਰ ਲਿਆ। ਜਵਾਨੀ ਤੱਕ ਮੈਂ ਉਨ੍ਹਾਂ ਦੀ ਹੀ ਸ਼ਰਧਾਲੂ ਰਹੀ। ਵਿਆਹ ਤੋਂ ਬਾਅਦ ਮੈਂ ਆਪਣੇ ਸਹੁਰਾ ਪਰਿਵਾਰ ਦੇ ਪੂਜਨੀਕ ਮਹਾਂਪੁਰਸ਼ਾਂ ਨੂੰ ਗੁਰੂ ਧਾਰ ਲਿਆ। ਲੇਕਿਨ ਮੇਰੀ ਨਿਕਰਮਣ ਦੀ ਬਦਕਿਸਮਤੀ, ਮੇਰੇ ਵਿਆਹ ਤੋਂ ਬਾਅਦ ਉਹ ਬਾਬਾ ਜੀ ਪਰਲੋਕ ਸਿਧਾਰ ਗਏ। ਬੜੀ ਮੁਸ਼ਕਿਲ ਨਾਲ ਅਸੀਂ ਇਕ ਹੋਰ ਮਹਾਂਪੁਰਖ ਢੂੰਡ ਕੇ, ਉਨ੍ਹਾਂ ਤੋਂ ਗੁਰੂ-ਦੀਖਿਆ ਲਈ। ਕੁਝ ਹੀ ਮਹੀਨਿਆਂ ਬਾਅਦ ਉਹ ਵੀ ਚੜ੍ਹਾਈ ਕਰ ਗਏ। ਸੋ ਹੁਣ ਆਪ ਦੇ ਚਰਨਾਂ 'ਚ ਹਾਜਰ ਹੋਈ ਹਾਂ ਜੀ।"

"ਬੀਬੀ, ਮੈਂ ਤੇਰਾ ਕੀ ਵਿਗਾੜਿਆ ਐ?" ਮਿੰਨੇ ਜਿਹੇ ਸ਼ਰਾਰਤੀ ਅੰਦਾਜ਼ ਨਾਲ ਬਾਬਾ ਜੀ ਆਖਣ ਲੱਗੇ-"ਮੈਂ ਤੈਨੂੰ ਤੁਰਦਾ ਫਿਰਦਾ ਚੰਗਾ ਨਹੀਂ ਲਗਦਾ?...ਹੁਣ ਤੂੰ ਮੇਰਾ ਭੋਗ ਪਾਉਣਾ ਚਾਹੁੰਨੀ ਏਂ?"

-----------

ਗੇਰੂਏ ਰੰਗੇ ਚੋਲੇ ਵਾਲੇ ਇਕ ਮਹਾਤਮਾ ਜੀ, ਆਪਣੇ ਡੇਰੇ ਰਹਿੰਦੀ ਇਕ ਪਾਲਤੂ ਕੁੱਤੀ ਦੁਆਲੇ ਡੰਡਾ ਲੈ ਕੇ ਪਏ ਹੋਏ ਸਨ। ਉਸਦੇ ਇਧਰ ਉਧਰ ਸੋਟਾ ਮਾਰਦੇ ਹੋਏ ਕਹੀ ਜਾ ਰਹੇ ਸਨ-"ਦਫਾ ਹੋ ਜਾ ਇੱਥੋਂ, ਕਮਜਾਤ ਕਿਸੇ ਥਾਂ ਦੀ।" ਕੁੱਤੀ ਉੱਤੇ ਤਰਸ ਕਰਦਿਆ ਕਿਸੇ ਸ਼ਰਧਾਲੂ ਨੇ ਕ੍ਰੋਧੀ ਹੋਏ ਮਹਾਤਮਾ ਪਾਸੋਂ ਡੰਡਾ ਫੜਦਿਆਂ ਉਨ੍ਹਾਂ ਨੂੰ ਪੁਛਿਆ- "ਮਹਾਂਪੁਰਸ਼ੋ ਇਹਨੂੰ ਵਿਚਾਰੀ ਨੂੰ ਕਿਉਂ ਮਾਰੀ ਜਾ ਰਹੇ ਹੋ? ਕੁੱਤੇ ਤਾਂ ਬਹੁਤ ਵਫਾਦਾਰ ਹੁੰਦੇ ਨੇ।"

"ਸੁਆਹ ਏਹਦੀ ਵਫਾਦਾਰੀ!" ਖਫਾ ਹੋਏ ਸਾਧੂ ਨੇ ਕੁੱਤੀ ਦਾ ਕਸੂਰ ਦੱਸਿਆ-"ਇਹਨੂੰ ਤਾਂ ਆਪਣੇ ਮਾਲਕ ਦੀ ਪਛਾਣ ਈ ਹੈ ਨਹੀਂ। ਜਿਹਦੇ ਭਗਵੀਂ ਧੋਤੀ ਜਾਂ ਭਗਵਾਂ ਚੋਲਾ ਪਾਇਆ ਦੇਖਦੀ ਐ, ਉਹਦੇ ਈ ਮਗਰੇ ਲੱਗ ਤੁਰਦੀ ਐ!!"

-------

ਦੁਆਬੇ ਦੇ ਪਿੰਡਾਂ ਵਿਚ ਬਰਸਾਤ ਦੇ ਮੌਸਮ ਤੋਂ ਅਗੇਤਾ ਜਾਂ

ਪਛੇਤਾ, ਪਸ਼ੂਆਂ ਦੀ ਸੁੱਖ ਸਬੀਲੀ ਵਾਸਤੇ ਪਿੰਡ ਵਾਸੀਆਂ ਵਲੋਂ ਟੂਣਾ ਕਰਵਾਇਆ ਜਾਂਦਾ ਹੁੰਦਾ ਸੀ। ਅਨਪੜ੍ਹਤਾ ਅਤੇ ਘੋਰ ਜਹਾਲਤ ਨਾਲ ਡਕਾ-ਡੀਕ ਭਰਿਆ ਹੋਇਆ ਇਹ ਰਿਵਾਜ, ਹੁਣ ਬਹੁਤੇ ਪਿੰਡਾਂ ਵਿਚੋਂ ਤਾਂ ਉਡ ਗਿਐ ਪਰ ਕਈ ਲਕੀਰ ਦੇ ਫਕੀਰ ਹਾਲੇ ਵੀ ਇਸ ਟੂਣੇ ਟਾਮਣ ਦੇ ਮੁਰੀਦ ਹੈਗੇ ਨੇ, ਕੋਈ ਚੇਲਾ, ਕੋਈ ਜੋਗੀ ਪੀਰ (ਜਿਸਨੂੰ ਆਮ ਪੇਂਡੂ ਲੋਕ ਸਿਆਣਾ ਸੱਦਦੇ ਹੁੰਦੇ ਸਨ) ਇਕ ਰਾਤ ਪਹਿਲਾਂ ਆ ਕੇ ਪਿੰਡ ਦੀ ਕਿਸੇ ਸਾਂਝੀ ਥਾਂ ਬੈਠ ਜਾਂਦਾ। ਅੱਧੀ ਰਾਤ ਤੱਕ ਉਹ ਪਿੰਡ ਦੇ ਚੋਣਵੇਂ ਬੰਦਿਆਂ ਕੋਲੋਂ ਕਈ ਤਰ੍ਹਾਂ ਦੇ ਕਰਮ ਕਾਂਡ ਜਿਹੇ ਕਰਵਾਉਂਦਾ ਰਹਿੰਦਾ। ਸੁਵਖਤੇ ਉੱਠ ਕੇ ਉਹ ਕੱਚੀ ਲੱਸੀ ਦੇ ਭਰੇ ਕੜਾਹੇ ਕੋਲ ਖੜ੍ਹਾ ਮੂੰਹ ਵਿਚ ਕੁੱਝ ਪੜ੍ਹਦਾ ਹੋਇਆ ਕੜਾਹੇ ਵੱਲ ਨੂੰ 'ਫੂ ਫੂ' ਕਰਦਾ ਰਹਿੰਦਾ। ਉਸ ਤੋਂ ਬਾਅਦ ਜਾਂ ਤਾਂ ਇਕੋ ਥਾਂ ਤੋਂ ਪਿੰਡ ਦਾ ਸਾਰਾ ਚੌਣਾ (ਪਸ਼ੂ) ਲੰਘਾਇਆ ਜਾਂਦਾ ਤੇ ਲੰਘਦੇ ਪਸ਼ੂਆਂ ਉਪਰ ਸਪਰੇਅ ਕਰਨ ਵਾਂਗ, ਚੇਲਾ ਨਿੰਮ ਦੀਆਂ ਡਾਲੀਆਂ ਨਾਲ ਕੱਚੀ ਲੱਸੀ ਦੇ ਛਿੱਟੇ ਮਾਰਦਾ ਰਹਿੰਦਾ।ਜਾਂ ਫਿਰ ਪਿੰਡ ਦੇ ਤੇਜ-ਤਰਾਰ ਗੱਭਰੂ ਬਾਲਟੀਆਂ ਵਿਚ 'ਮੰਤਰੀ ਹੋਈ' ਕੱਚੀ ਲੱਸੀ, ਘਰ ਘਰ ਘੁੰਮ ਕੇ ਪਸ਼ੂਆਂ ਤੇ ਛਿੜਕਾਉਂਦੇ ਤੇ ਨਾਲੇ ਗੁੱਗਲ ਦਾ ਧੂੰਆਂ ਦਿੰਦੇ। ਇਸ ਗੱਲ ਦਾ ਬਹੁਤ ਖਾਸ ਖਿਆਲ ਰੱਖਿਆ ਜਾਂਦਾ ਸੀ ਕਿ ਪਿੰਡ ਦੇ ਬਸੀਮੇਂ ਅੰਦਰ ਕੋਈ ਇੱਕ ਪਸ਼ੂ ਵੀ ਛਿੱਟਿਆਂ ਤੋਂ ਸੁੱਕਾ ਨਾ ਰਹਿ ਜਾਏ! ਨਹੀਂ ਤਾਂ ਇੱਲ ਬਲਾ ਦਾ ਖਤਰਾ ਬਰਕਰਾਰ ਰਹਿੰਦਾ ਸੀ।

ਇਕ ਵਾਰ ਸਾਡੇ ਪਿੰਡ ਦੇ ਪਸ਼ੂਆਂ ਦਾ ਇਲਾਜ ਕਰਨ ਵਾਸਤੇ ਬੀਤ ਦੇ ਕਿਸੇ ਪਿੰਡ ਦਾ ਔਘੜ ਆਇਆ ਹੋਇਆ ਸੀ। ਰਾਤ ਨੂੰ ਹੀ ਪਿੰਡ ਵਿਚ ਡੌਂਡੀ ਪਿਟਾਈ ਗਈ ਕਿ ਸਵੇਰੇ ਟੂਣੇ ਵੇਲੇ ਸਾਰੇ ਪਸ਼ੂ ਸੋਢੀਆਂ ਦੇ ਖੂਹ ਕੋਲੋਂ ਲੰਘਾਏ ਜਾਣ।ਹੋਰ ਸਾਰਾ ਕੁਝ ਤਾਂ ਠੀਕ ਠਾਕ ਚੱਲੀ ਗਿਆ, ਪਰ ਸਵੇਰੇ ਸਾਝਰੇ ਪੰਗਾ ਪੈ ਗਿਆ। ਪਿੰਡ ਵਿੱਚ ਸਭ ਤੋਂ ਵੱਧ ਗਿਣਤੀ 'ਚ ਪਸ਼ੂ ਰੱਖਣ ਵਾਲੇ ਗਿਆਨੀ ਹਰਿਭਜਨ ਸਿੰਘ ਨੇ, ਟੂਣੇ ਦੇ ਪ੍ਰਬੰਧਕਾਂ ਨੂੰ ਠੋਕ ਕੇ ਜਵਾਬ ਦੇ ਦਿੱਤਾ ਕਿ ਮੈਂ ਆਪਣੇ ਕਿਸੇ ਪਸ਼ੂ 'ਤੇ ਵੀ ਟੂਣੇ ਦੇ ਛਿੱਟੇ ਨਹੀਂ ਮਰਵਾਉਣੇ ਅਤੇ ਨਾ ਹੀ ਮੈਂ ਇਸ ਡੰਡ-ਪਖੰਡ ਵਿਚ ਕਿਸੇ ਤਰ੍ਹਾਂ ਸ਼ਾਮਲ ਹੋਣਾ ਹੈ। ਮੈਂ ਤਾਂ ਗੁਰੂ ਘਰ ਦਾ ਨਿਮਾਣਾ ਜਿਹਾ ਸਿੱਖ ਹਾਂ। ਇਸ ਤੋਂ ਛੁੱਟ ਮੇਰਾ ਹੋਰ ਕਿਸੇ 'ਤੇ ਵੀ ਵਿਸ਼ਵਾਸ ਨਹੀਂ ਹੈ।ਪਿੰਡ ਦੇ ਕਈ ਬੰਦਿਆਂ ਨੇ ਉਸਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਟੱਸ ਤੋਂ ਮੱਸ ਨਾ ਹੋਇਆ। ਉਹ ਇਸ ਗੱਲ ਤੇ ਵੀ ਸਹਿਮਤ ਨਾ ਹੋਇਆ ਕਿ ਉਹਦੇ ਘਰ ਆ ਕੇ ਪਸ਼ੂਆਂ ਨੂੰ ਛਿੱਟੇ ਮਾਰ ਦਿੱਤੇ ਜਾਣ। ਆਖਰ ਉਸਦੇ ਇੱਕੋ ਇੱਕ ਘਰ ਨੂੰ ਛੱਡ ਕੇ ਬਾਕੀ ਸਾਰੇ ਪਿੰਡ ਦੇ ਚੌਣੇ ਦਾ ਟੂਣਾ ਕਰ ਦਿੱਤਾ ਗਿਆ।

ਕਰਨੀ ਰੱਬ ਦੀ, ਹਫਤੇ ਕੁ ਬਾਅਦ ਹੀ ਗਿਆਨੀ ਹਰਭਜਨ ਸਿੰਘ ਦੀ ਇਕ ਚੰਗੀ ਭਲੀ ਝੋਟੀ ਫੂੜਕ ਗਈ। ਇਹਤੋਂ ਦੋ ਦਿਨ ਮਗਰੋਂ ਇਕ ਬਲਦ ਮਰ ਗਿਆ। ਸਾਰੇ ਪਿੰਡ 'ਚ ਭਾਂਤ ਭਾਂਤ ਦੀਆਂ ਗੱਲਾਂ ਹੋਣ ਲੱਗ ਪਈਆਂ। ਕੋਈ ਕਹੇ ਕਿ ਔਘੜ ਸਰਾਪ ਦੇ ਗਿਆ, ਕੋਈ ਉਸ ਨੂੰ ਸਿੱਖੀ ਦਾ ਚੱਕਿਆ ਕਹੀ ਜਾਏ। ਜਿੰਨੇ ਮੂੰਹ ਉਨੀਆਂ ਗੱਲਾਂ। ਦੋਂਹ ਚਹੁੰ ਦਿਨਾਂ ਵਿਚ ਹੀ ਤੀਸਰੇ ਡੰਗਰ ਦੀ ਮੌਤ ਹੋ ਜਾਣ 'ਤੇ ਸਾਡੇ ਪਿੰਡ ਦੇ ਕਈ ਮੋਹਤਬਰ ਸੱਜਣ ਇੱਕਠੇ ਹੋ ਕੇ ਗਿਆਨੀ ਜੀ ਦੇ ਘਰ ਗਏ। ਪਸ਼ੂਆਂ ਦੀ ਮੌਤ ਦਾ ਅਫਸੋਸ਼ ਕਰਦਿਆਂ ਉਨ੍ਹਾਂ ਗਿਆਨੀ ਜੀ ਨੂੰ ਇਸ ਗੱਲ ਲਈ ਰਾਜੀ ਕਰਨ ਦੀ ਕੋਸ਼ਿਸ਼ ਕੀਤੀ ਕਿ ਹੁਣ ਤਾਂ ਉਹ ਔਘੜ ਕੋਲੋਂ ਆਪਣੇ ਪਸ਼ੂਆਂ ਦਾ ਬੰਨ੍ਹਣ ਕਰਵਾਉਣ ਲਈ ਮੰਨ ਜਾਵੇ, ਪਰ ਹਮੇਸ਼ਾ ਅਡੋਲ ਰਹਿਣ ਵਾਲਾ ਸਿਦਕੀ ਹਰਭਜਨ ਸਿੰਘ ਪਿੰਡ ਵਾਸੀਆਂ ਨੂੰ ਧੀਰਜ ਤੇ ਤਹੰਮਲ ਨਾਲ ਕਹਿਣ ਲੱਗਾ, "ਭਰਾਵੋ, ਜੀਵਾਂ ਦਾ ਜੰਮਣ ਮਰਨ ਸਭ ਵਾਹਿਗੁਰੂ ਦੇ ਹੱਥ ਵੱਸ ਹੈ। ਪਸ਼ੂਆਂ ਦਾ ਨੁਕਸਾਨ ਤਾਂ ਇਕ ਪਾਸੇ ਰਿਹਾ, ਜੇ ਮੇਰੇ ਟੱਬਰ 'ਤੇ ਵੀ ਕੋਈ ਹਬੀ ਨਬੀ ਆ ਜਾਏ, ਮੈਂ ਤਾਂ ਫਿਰ ਵੀ ਕਿਸੇ ਔਘੜ ਅੱਗੇ ਹੱਥ ਨਾ ਜੋੜਾਂ!",

ਸਾਡੇ ਦੇਖਦਿਆਂ ਦੇਖਦਿਆਂ ਇਸ ਜਥੇਦਾਰ ਦੇ ਪ੍ਰਵਾਰ 'ਤੇ ਬੜੇ ਝੱਖੜ ਝੁੱਲੇ, ਪਰ ਇਹ ਅੱਜਕੱਲ੍ਹ ਵੀ ਇੱਕ ਗੁਰੂ ਘਰ ਵਿਖੇ ਸੇਵਾ ਕਰਦਿਆਂ ਇਹ ਪੰਕਤੀਆਂ ਗੁਣਗੁਣਾਉਂਦਾ ਰਹਿੰਦਾ ਹੈ-

*ਦਰ ਦਰ 'ਤੇ ਭਟਕਣ ਨਾਲੋਂ,*
*ਇੱਕ ਦਰ ਦਾ ਹੋ ਕੇ ਬਹਿ ਜਾ।*



# ਭਾਈ ਦਿੱਤ ਸਿੰਘ ਗਿਆਨੀ ਜੀ ਵਲੋਂ "ਨਕਲੀ ਸਿੱਖ ਪ੍ਰਬੋਧ" ਰਾਹੀਂ -- ਟਕੋਰਾਂ

ਭਾਈ ਦਿੱਤ ਸਿੰਘ ਜੀ ਇੱਕ ਬਹੁਤ ਹੀ ਸੁਲਝੇ ਹੋਏ ਵਿਦਵਾਨ ਸਨ ਅਤੇ ਆਪਣੀ ਗੱਲ ਨੂੰ ਕਵਿਤਾ ਜਾਂ ਵਾਰਤਕ ਰਾਹੀਂ ਬਹੁਤ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ ਕਹਿਣ ਦੀ ਸਮਰਥਾ ਰੱਖਦੇ ਸਨ। ਸਿੱਖੀ ਦਾ ਉਹਨਾਂ ਦਿਨਾਂ ਵਿਚ ਬਹੁਤ ਬੁਰਾ ਹਾਲ ਸੀ। ਅੰਮ੍ਰਿਤ ਛੱਕਣ ਤੋਂ ਬਾਅਦ ਵੀ ਸਿੱਖ ਆਪਣੀਆਂ ਪਿਛਲੀਆਂ ਮਾਰੂ ਰਸਮਾਂ ਨੂੰ ਛਡਣ ਲਈ ਤਿਆਰ ਨਹੀਂ ਸਨ। 'ਨਕਲੀ ਸਿੱਖ ਪ੍ਰਬੋਧ' ਵਿਚ ਉਹਨਾਂ ਨੇ ਸਿੱਖਾਂ ਦੀ ਹਾਲਤ ਦੱਸਣ ਤੋਂ ਪਹਿਲਾਂ ਹਿੰਦੂ ਮੁਸਲਮਾਨਾਂ ਆਦਿ ਧਰਮਾਂ ਬਾਰੇ ਲਿਖਕੇ ਸਮਝਾਇਆ ਹੈ ਕਿ ਹੇ ਖਾਲਸਾ ਤੂੰ ਵੀ ਆਪਣੇ ਗੁਰੂਆਂ ਵਲੋਂ ਦਰਸਾਏ ਮਾਰਗ ਤੇ ਚੱਲ ਤੇ ਖਾਲਸਾ ਧਰਮ ਨੂੰ ਚੜ੍ਹਦੀ ਕਲਾ ਵਿਚ ਲੈ ਕੇ ਜਾਣ ਦੀ ਸਮਰੱਥਾ ਪੈਦਾ ਕਰ। ਇਸ ਹਥਲੇ ਸੰਦੇਸ਼ ਰਾਹੀਂ ਭਾਈ ਸਾਹਿਬ ਤੋਂ ਨਕਲੀ ਸਿੱਖ ਪ੍ਰਬੋਧ ਵਿਚ ਅਸਲੀ ਤੇ ਨਕਲੀ ਸਿੱਖਾਂ ਦੇ ਸਵਾਲ ਜਵਾਬ ਕਰਵਾਕੇ ਕਵੀ ਨੇ ਸਿੱਖਾਂ ਤੇ ਟਕੋਰਾਂ ਕੀਤੀਆਂ ਹਨ ਤਾਂ ਕਿ ਉਹ ਆਪਣੇ ਗੁਰੂਆਂ ਵਲੋਂ ਦਿੱਤੇ ਗਏ ਸੰਦੇਸ਼ ਤੇ ਪਹਿਰਾ ਦੇ ਸਕਣ।"ਨਕਲੀ ਸਿੱਖ ਪ੍ਰਬੋਧ" ਨਾਮੀ ਪੁਸਤਕ ਦੀ ਸ਼ੁਰੂਆਤ ਹੀ ਕਵੀ ਨੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਜੀ ਦੀ ਖਾਲਸਾ ਪੰਥ ਲਈ ਕੀਤੀ ਮਹਾਨ ਤੇ ਸਦੀਵੀ ਕੁਰਬਾਨੀ ਨਾਲ ਕੀਤੀ ਹੈ।

ਮੁੱਖ ਸੰਪਾਦਕ

ੴ ਸਤਿਗੁਰ ਪ੍ਰਸਾਦਿ॥

## ਨਕਲੀ ਸਿੱਖ ਪ੍ਰਬੋਧ

### ਦੋਹਰਾ

ਤਨ ਮਨ ਧਨ ਸਰਬੰਸ ਹੀ ਦੀਨਾ ਜਿਸ ਪਰ ਵਾਰ।
ਹਾਇ ਤਿਸੀ ਅਬ ਪੰਥ ਨੇ ਗੁਰ ਕੋ ਦਿਯੋ ਵਿਸਾਰ॥੧॥
ਗੁਰਮਤਿ ਕੋ ਆਦਰ ਨਹੀਂ ਮਨਮੱਤੋਂ ਕੇ ਦਾਸ।
ਕਹੋ ਭਲਾ ਇਸ ਕਰਮ ਤੇ ਕਿਉਂ ਹੋ ਕਾਰਜ ਰਾਸ॥੨॥
ਗੁਰੂ ਗ੍ਰੰਥ ਕੁਛ ਕਹਿਤ ਹੈ ਯਹ ਕਰ ਹੈਂ ਕੁਛ ਔਰ।
ਕਹੋ ਅਜੇਹਾ ਖਾਲਸਾ ਕਿਉਂ ਪਾਵੈ ਗੁਰ ਠੌਰ॥੩॥
ਕਹਨੀ ਸੂਰਤ ਸਿੰਘ ਕੀ ਰਹਨੀ ਗੀਦੜ ਦੇਖ।
ਗੁਰ ਆਗਿਯਾ ਕਰ ਭੰਗ ਇਨ ਹਰ ਲੀਨੇ ਨਿਜ ਲੇਖ॥੪॥
ਗੁਰੂ ਬਨਾਏ ਔਰ ਥੇ ਇਹ ਬਨ ਬੈਠੇ ਔਰ।
ਬਨੇ ਡੂੰਡ ਯਹ ਗੋਬਰੀ ਗੁਰ ਕੀਨੇ ਥੇ ਭੌਰ॥੫॥
ਗੁਰ ਨੇ ਖਾਲਸ ਪੰਥ ਕੇ ਇਹ ਕੀਨੇ ਥੇ ਹੰਸ।
ਯਹ ਨੇ ਖਾਲਸ ਪੰਥ ਕੇ ਇਹ ਕੀਨੇ ਥੇ ਹੰਸ॥੬॥
ਜਿਸ ਦੀ ਖਤਾਰ ਆਕਣਾ ਮੈਨੂੰ ਪਿਆ ਜਰੂਰ।
ਮਨ ਵਿੱਚ ਏਪਰ ਡਰ ਰਿਹਾ ਮਤ ਪੈ ਜਾਇ ਫਤੂਰ॥੭॥
ਪਰ ਬੁੱਲੇ ਦੀ ਬਾਤ ਇਹ ਕਰ ਕੇ ਮੈਂ ਹੁਣ ਯਾਦ।
ਗੁਰ ਅਰ ਸੱਚੇ ਪੰਥ ਪੈ ਕੁਰਦਾ ਹਾਂ ਫਰਯਾਦ॥੮॥

### ਚੌਪਈ

ਬੁੱਲ੍ਹੇ ਸ਼ਾਹ ਕਹੀ ਏਹ ਕਾਫੀ।
ਜੋ ਮੇਰੀ ਹਾਲਤ ਪਰ ਕਾਫੀ।
ਜੇ ਬੋਲਾਂ ਤਾਂ ਮਨ ਡਰ ਖਾਵੈ।
ਚੁੱਪ ਰਿਹਾ ਭੀ ਮੂਲ ਨਾ ਜਾਵੈ॥੯॥
ਯਥਾ ਝੂਠ ਕਹਾਂ ਜੇ ਬਚਦਾ ਹੈ।
ਸੱਚ ਆਖੇ ਭਾਂਬੜ ਮੱਚਦਾ ਹੈ॥
ਦਿਲ ਦੁਹਾਂ ਗੱਲਾਂ ਤੇ ਜਚਦਾ ਹੈ।
ਜਚ ਜਚ ਕੇ ਜਿਹਵਾ ਕਹਿੰਦੀ ਹੈ।
ਮੂੰਹ ਆਈ ਬਾਤ ਨਾ ਰਹਿੰਦੀ ਹੈ॥੧੦॥

### ਦੋਹਰਾ

ਤਾਂਤੇ ਕਹਾਂ ਸੁਨਾਇ ਮੈਂ ਸਭ ਸਿੱਖੀ ਦਾ ਹਾਲ।
ਭਾਵੇਂ ਨਕਲੀ ਸਿੱਖ ਸੌ ਕੱਢਨ ਮੈਨੂੰ ਗਾਲ॥੧੧॥

### ਚੌਪਈ

ਅਹ ਬਣੀ ਅਬ ਨਕਲੀ ਸਿੱਖ।
ਹਮ ਅਪਨੀ ਆਖਨ ਸੌ ਪਿੱਖੀ।
ਨਾਮ ਗੁਰੂ ਕਾ ਕਰਾ ਬਹਾਨਾ।
ਛੋਡ ਧਰਮ ਸਭ ਦਿਯੋ ਨਿਦਾਨਾ।
ਦਸਮ ਗੁਰੂ ਉਪਦੇਸ਼ ਵਿਸਾਰੇ।
ਮਨਮਤ ਮਹਿੰ ਸਭ ਕਰਤ ਗੁਜਾਰੇ।
ਕਹੋ ਜਗਤ ਮਹਿੰ ਕਿਉਂ ਥਿਰ ਰਹਿ ਹੈ।
ਜੋ ਗੁਰ ਬਚਨਾਂ ਝੂਠੇ ਕਹਿ ਹੈ।
ਅਬ ਨਕਲੀ ਸਿੱਖੀ ਕੀ ਗਾਥਾ।
ਸੁਨੋ ਖਾਲਸਾ ਮਨ ਕੇ ਸਾਥਾ॥੧੨॥

## ਵਾਰਤਕ

ਮੇਰੈ ਪਿਯਾਰੇ ਪਾਠਕੋ ਜੋ ਕੁਛ ਮੈਂ ਇਸ ਪੋਥੀ ਵਿੱਚ ਲਿਖਿਆ ਹੈ ਸੋ ਕੋਈ ਕਿੱਸਾ ਕਹਾਣੀ ਯਾ ਕਿਸੇ ਤਰ੍ਹਾਂ ਦਿਲ ਦੇ ਪਰਚਾਵੇ ਦੀ ਕਥਾ ਨਹੀਂ ਹੈ, ਪ੍ਰੰਤੂ ਇਸ ਵਿਚ ਉਹਨਾਂ ਅਕ੍ਰਿਤਘਨਾ ਪੁਰਸ਼ਾਂ ਦਾ ਵਰਨਣ ਹੈ, ਜਿਨ੍ਹਾਂ ਨੇ ਆਪਣੇ ਦਸਮ ਗੁਰੂ ਜੀ ਦੇ ਵਡੇ ਵੱਡੇ ਉਪਕਾਰਾਂ ਨੂੰ ਭੁੱਲਾ ਦਿੱਤਾ ਹੈ ਜੋ ਉਨ੍ਹਾਂ ਨੇ ਆਪਣੇ ਘਰ, ਧਨ, ਮਾਲ, ਪਿਯਾਰੇ ਪੁੱਤ੍ਰ ਅਤੇ ਸਰੀਰ ਨੂੰ ਭੀ ਏਨ੍ਹਾਂ ਪਰ ਕੁਰਬਾਨ ਕਰ ਕੇ ਕੀਤੇ ਸੀ ਅਤੇ ਉਸ ਦਾ ਬਦਲਾ ਅੱਜ ਕੱਲ ਦੇ ਸਿੱਖ ਇਹ ਦੇਂਦੇ ਹਨ ਕਿ ਉਨ੍ਹਾਂ ਦੇ ਅਸਲੀ ਧਾਰਮਕ ਉਪਦੇਸ਼ਾਂ ਦੀ ਨਕਲ ਕਰਦੇ ਹਨ, ਇਸੀ ਵਾਸਤੇ ਇਸ ਪੋਥੀ ਦਾ ਨਾਉਂ 'ਨਕਲੀ ਸਿੱਖ ਪ੍ਰਬੋਧ' ਰੱਖਿਯਾ ਹੈ, ਅਰਥਾਤ ਨਕਲੀ ਸਿੱਖਾਂ ਪ੍ਰਤਿ ਉਪਦੇਸ਼। ਇਨ੍ਹਾਂ ਅਕ੍ਰਿਤਘਨਾਂ ਨੂੰ ਮੈਂ ਭਾਈ ਗੁਰਦਾਸ ਜੀ ਦੀ ਇਸ ਪੌੜੀ ਦਾ ਸਰਟੀਫਿਕੇਟ ਦਿੰਦਾ ਹਾਂ ਜੋ ਉਨ੍ਹਾਂ ਨੇ ਅਕ੍ਰਿਤਘਨਾਂ ਪੁਰਖਾਂ ਪਰ ਆਖੀ ਹੈ:-

## ਪਉੜੀ

ਰਿੱਧਾ ਮਦ ਵਿੱਚ ਪਾਇਕੇ ਕੁੱਤੇ ਦਾ ਮਾਸ ਧਰਿਆ।
ਮਾਨਸ ਖੋਪਰੀ ਕਰ ਗੰਦੀ ਵਾਸ। ਲੋਹੂ ਭਰਿਆ ਕੱਪੜਾ।
ਕਰ ਕੱਜਨ ਤਾਸ। ਢੱਕ ਲਿੱਚਲੀ ਚੂਹੜੀ ਕਰ ਭੋਗ ਬਿਲਾਸ।
ਓਇ ਜਿ ਆਖੇ ਪੁਛਿਆ ਮਤ ਕਰ ਬਿਸਵਾਸ।
ਮਤ ਦ੍ਰਿਸ਼ਟੀ ਪਵੇ ਅਕ੍ਰਿਤਘਨ ਹੋਇ ਸਰਬ ਵਿਨਾਸ।

ਭਾਈ ਸਾਹਿਬ ਦਾ ਇਹ ਕਥਨ ਇਨ੍ਹਾਂ ਨਕਲੀ ਸਿੱਖਾਂ ਯਾ ਨਕਲੀ ਖਾਲਸਾ ਪਰ ਠੀਕ ੨ ਤੌਰ ਪਰ ਘਟਦਾ ਹੈ ਅਤੇ ਇਹ ਨਕਲੀ ਕਚਘਰੜ ਖਾਲਸਾ ਅਜਿਹਾ ਹੀ ਦੁਰਭਾਗ ਆਖਿਯਾ ਜਾਵੇ ਤਾਂ ਕੋਈ ਦੋਸ਼ ਨਹੀਂ ਹੈ।

ਹਿੰਦੂ, ਮੁਸਲਮਾਨ ਅਤੇ ਇਸਾਈ ਇਨ੍ਹਾਂ ਤਿੰਨਾਂ ਕੌਮਾਂ ਨੂੰ ਜੋ ਅਕਾਲ ਪੁਰਖ ਨੇ ਭਾਗ ਲਾਯਾ ਹੈ ਅਤੇ ਇਹ ਵੱਡੀਆਂ ਵੱਡੀਆਂ ਕੌਮਾਂ ਬਣੀਆਂ ਹੋਈਆਂ ਹਨ, ਇਸ ਦਾ ਇਹੋ ਕਾਰਣ ਹੈ ਕਿ ਓਹ ਆਪਣੇ ਵੱਡਿਆਂ ਅਰਥਾਤ ਗੁਰਾਂ ਦੇ ਉਪਕਾਰਾਂ ਨੂੰ ਨਹੀਂ ਭੁਲਾਉਂਦੀਆਂ ਭਾਵੇਂ ਓਹ ਕਿਹੋ ਹੀ ਕਯੋਂ ਨਾ ਹੋਣ, ਜਿਸ ਤੇ ਪਹਿਲੇ ਅਸੀਂ ਇਨ੍ਹਾਂ ਦਾ ਥੋੜਾ ਥੋੜਾ ਹਾਲ ਲਿਖਦੇ ਹਾਂ।

## ਵਾਰਤਕ

ਅੰਮ੍ਰਿਤ ਛਕਾਉਣ ਦੇ ਸਮੇਂ ਅੰਮ੍ਰਿਤ ਛਕਾਉਣ ਵਾਲੇ ਪੰਜੇ ਸਿੰਘ ਪੰਜਾਂ ਪਿਆਰਿਆਂ ਦੀ ਜਗਾ ਹੁੰਦੇ ਹਨ। ਜੋ ਓਸ ਸਮਯ ਉਪਦੇਸ਼ ਹੁੰਦਾ ਹੈ ਸੋ ਓਹੋ ਹੈ ਜੋ ਸ੍ਰੀ ਦਸਮ ਗੁਰੂ ਜੀ ਦਾ ਸੀ। ਜਦ ਸਨਮੁਖ ਖੜੇ ਕਰਕੇ ਅੰਮ੍ਰਿਤ ਛਕਾਇਆ ਜਾਂਦਾ ਹੇ ਤਦ ਓਹਨਾਂ ਨੂੰ ਇਹ ਉਪਦੇਸ਼ ਕੀਤਾ ਜਾਂਦਾ ਹੈ ਕਿ ਤੁਹਾਡਾ ਜਨਮ ਪਟਨੇ ਸਾਹਿਬ ਦਾ, ਵਾਸੀ ਅਨੰਦਪੁਰ, ਜਾਤ ਤੁਹਾਡੀ ਸਿੰਘ, ਮਾਤਾ ਤੁਹਾਡੀ ਸਾਹਿਬ ਕੌਰ, ਅਤੇ ਪਿਤਾ ਤੁਹਾਡਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ। ਅੱਗੇ ਤੋਂ ਤੁਹਾਡਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੋਵੇਗਾ।"ਇਤਨਾ ਓਹਨਾਂ ਨੂੰ ਆਖ ਕੇ ਫਿਰ ਭੀ ਪੁਛਿਆ ਜਾਂਦਾ ਹੈ। ਨਾਲ ਹੀ ਓਹਨਾਂ ਤੇ ਆਪਣੇ ਮੂੰਹੋਂ ਅਖਵਾਯਾ ਜਾਂਦਾ ਹੈ ਕਿ"ਸਾਡਾ ਜਨਮ ਪਟਨੇ ਸਾਹਿਬ ਦਾ, ਵਾਸੀ ਅਨੰਦਪੁਰ ਦੇ,ਮਾਤਾ ਸਾਹਿਬ ਕੌਰ, ਅਤੇ ਪਿਤਾ ਸਾਡਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਅਰ ਜਾਤ ਸਾਡੀ ਖਾਲਸਾ ਹੈ।" ਇਸ ਸਾਰੇ ਉਪਦੇਸ਼ ਦਾ ਤਾਤਪਰਜ ਇਹ ਹੈ ਕਿ ਅੱਜ ਤੋਂ ਤੁਹਾਡਾ ਜਨਮ ਨੂਰ ਪੁਰੇ ਯਾ ਤੇਲੂ ਮਾਜਰੇ ਦਾ ਨਹੀਂ ਰਿਹਾ, ਅੱਜ ਤੇ ਪਟਨੇ ਸਾਹਿਬ ਦਾ ਜਨਮ ਹੋਇਆ। ਦੂਸਰਾ ਅੱਜ ਤੇ ਤੁਸੀਂ ਝਿੰਗੜਾਂ ਅਤੇ ਭੱਗੂਪੁਰੇ ਦੇ ਰਹਿਣੇ ਵਾਲੇ ਨਹੀਂ ਰਹੇ ਤੁਹਾਡਾ ਵੱਸਣ ਦਾ ਨਗਰ ਆਨੰਦਪੁਰ ਸਾਹਿਬ ਹੈ। ਤੀਸਰਾ ਅੱਜ ਤੇ ਤੁਹਾਡੀ ਮਾਈ ਕਰਮੋਂ, ਨਰੈਣੀ ਯਾ ਲੱਛਮੀ ਨਹੀਂ ਹੈ ਕਿੰਤੂ ਤੁਸੀਂ ਮਾਤਾ ਸਾਹਿਬ ਕੌਰ ਜੀ ਦੇ ਪੁਤ੍ਰ ਹੋਏ। ਚੌਥਾ ਅੱਜ ਤੇ ਤੁਹਾਡਾ ਪਿਤਾ ਘਸੀਟਾ, ਸੇਦੂ ਥੇ ਧੂੰਮਾ ਨਹੀਂ ਹੈ ਪਰੰਤੂ ਗੁਰੂ ਗੋਬਿੰਦ ਜੀ ਦੇ ਤੁਸੀਂ ਪਿਆਰੇ ਪੁੱਤ੍ਰ ਹੋਏ ਹੋ। ਪੰਜਵਾਂ ਤੁਹਾਡੀ ਜਾਤ ਅੱਜ ਤੋਂ ਪਿਛਲੀ ਬ੍ਰਹਮਣ, ਖੱਤਰੀ, ਜੱਟ, ਕਲਾਲ, ਲੁਹਾਰ, ਤ੍ਰਖਾਣ, ਨਾਈ, ਛੀਂਬੇ, ਮਹਿਰੇ, ਲਬਾਣੇ, ਚੂਹੜੇ, ਚਮਾਰ ਨਹੀਂ ਰਹੀ

ਪਰੰਤੂ ਅੱਜ ਤੇ ਤੁਸੀਂ ਖਾਲਸਾ ਪੰਥ ਵਿੱਚ ਆਏ ਹੋ। ਇਸ ਤੋਂ ਪਿੱਛੇ ਓਨ੍ਹਾਂ ਨੂੰ ਰਹਿਤ ਦੱਸੀ ਜਾਂਦੀ ਹੈ ਕਿ ਕੱਛ, ਕੜਾ, ਕ੍ਰਿਪਾਨ, ਕੇਸ, ਕੰਘਾ ਇਹ ਪੰਜੇ ਕੱਕੇ ਧਾਰਨ ਕਰਨੇ, ਕੁੜੀ ਮਾਰ, ਨੜੀ ਮਾਰ, ਮੀਣੇ ਮਸੰਦ, ਧੀਰਮਲੀਏ, ਰਾਮਰਾਈਏ ਅਤੇ ਸਿਰ ਗੁੰਮ ਨਾਲ ਨਹੀਂ ਵਰਤਣਾ, ਚਾਰ ਕੁਰਹਿਤਾਂ ਨਹੀਂ ਕਰਨੀਆਂ (ਜੈਸਾ ਕਿ ਤੁਰਕਨੀ ਨਾਲ ਜੁੱਧ, ਕੇਸ਼ਾਂ ਦੀ ਬੇਅਦਬੀ, ਕੁੱਠਾ ਅਤੇ ਤਮਾਕੂ ਦਾ ਵਰਤਾਉ) ਫਿਰ ਅਕਾਲ ਪੁਰਖ ਤੇ ਭਿੰਨ ਕਿਸੇ ਨੂੰ ਨਹੀਂ ਮੰਨਣਾ। ਇਸੀ ਪ੍ਰਕਾਰ ਦਾ ਸਾਰਾ ਉਪਦੇਸ਼ ਗੁਰੂ ਮੁਖ ਦਾ ਠੀਕ ਠੀਕ ਕੀਤਾ ਜਾਂਦਾ ਹੈ।

## *ਅੰਮ੍ਰਿਤ ਛਕਣੇ ਥੋਂ ਪਿੱਛੋਂ ਨਕਲੀ ਸਿੱਖਾਂ ਦੇ ਪਰਸਪਰ ਪ੍ਰਸ਼ਨ ਉੱਤਰ*

ਚੌਪਈ

| ਪ੍ਰਸ਼ਨ - | ਉੱਤਰ |
|---|---|
| ਕੌਣ ਸਿੱਖ ਹੁੰਦੇ ਹੋ ਭਾਈ? | ਮੈਂ ਅਰੋੜਾ ਇਹ ਹੈ ਨਾਈ। |
| ਤੇਰੀ ਸਿੰਘਾਂ ਕੀ ਹੈ ਜਾਤ? | ਨਾਮਾਂ ਬੰਸੀ ਛੀਂਬਾ ਭ੍ਰਾਤ। |
| ਤੇਰਾ ਦੂੱਧ ਕੌਣ ਹੈ ਪਿਯਾਰੇ? | ਅਸੀਂ ਸਿੰਘ ਹਾਂ ਜੱਟ ਕਰਾਰੇ। |
| ਤੇਰਾ ਜਨਮ ਕਿਨ੍ਹਾਂ ਦੇ ਘਰ ਦਾ? | ਮੈਂ ਹਾਂ ਮਹਿਰਾ ਪਾਣੀ ਭਰਦਾ। |
| ਤੈਂ ਨਾ ਦੱਸਿਆ ਅਪਨਾ ਹਾਲ? | ਆਹਲੂ ਵਾਲੇ ਅਸੀਂ ਕਲਾਲ। |
| ਤੂੰ ਭੀ ਅਪਨਾ ਗੋਤ ਬਖਾਨ? | ਕਾਰੀਗਰ ਹਾਂ ਅਸੀਂ ਤਖਾਨ। |
| ਤੁਸਾਂ ਕਿਨਾਂ ਘਰ ਵਾਸਾ ਲੀਆ? | ਬ੍ਰਾਹਮਣ ਜਨਮ ਰੱਬ ਨੇ ਦੀਆ। |
| ਕੀ ਕੁਝ ਕਰਦੇ ਤੇਰੇ ਘਰ ਦੇ? | ਹੈਨ ਖੱਤਰੀ ਹੱਟੀ ਕਰਦੇ। |
| ਤੈਂ ਕਹੁ ਚੁੱਪ ਭਲੀ ਕਿਉਂ ਕੀਤੀ? | ਜਾਤ ਸਾਇਣੀ ਆਪਾਂ ਲੀਤੀ। |
| ਤੂੰ ਭੀ ਕਹੁ ਅਪਨਾ ਅਲਸੇਟਾ? | ਮੈਂ ਰੰਗੜੇਟਾ ਗੁਰ ਕਾ ਬੇਟਾ। |
| ਤੈਂ ਕਿਉਂ ਜੁਦੀ ਲਗਾਈ ਤਾੜੀ? | ਰਵਿਦਾਸ ਭਗਤ ਦੀ ਹਾਂ ਮੈਂ ਵਾੜੀ। |
| ਤੈਂ ਨਾ ਦੱਸਿਆ ਗੋਤ ਪਿਆਰੇ? | ਮਾਈ ਪੋਤਰੇ ਹਾਂ ਸੁਨਿਆਰੇ। |
| ਕਹਿ ਦੇ ਝਬਦੇ ਤੂੰ ਭੀ ਕੁੱਝ? | ਨਾਉਂ ਰਹਿਤੀਏ ਸਾਡਾ ਬੁੱਝ। |
| ਤੇਰੀ ਕੀ ਹੈ ਜਾਤ ਸਿਆਣੇ? | ਬਚਿੱਤ੍ਰ ਸਿੰਘੀਏ ਸਿੰਘ ਲੁਬਾਣੇ। |
| ਤੁਸੀਂ ਬੈਠ ਕਿਉ ਰਹੇ ਇਕੱਲੇ? | ਹਮ ਸਿੱਖ ਹੈਂ ਬਾਵੇ ਭੱਲੇ। |
| ਕਹੋ ਆਪ ਭੀ ਕੋਈ ਬਾਤੀ? | ਹਮ ਭੀ ਬਾਵੇ ਤ੍ਰੇਹਣ ਜਾਤੀ। |
| ਤੂੰ ਕਿਯਾ ਬੈਠਾ ਪਾਇ ਝੰਬੇਲਾ? | ਬੇਦੀ ਬਾਵਾ ਸਮਝ ਸੁਹੇਲਾ। |
| ਕੌਣ ਪਿੰਡ ਦੇ ਰਹਿਨੇ ਹਾਰਾ? | ਭੱਗੂ ਪੁਰ ਹੈ ਨਗਰ ਹਮਾਰਾ। |
| ਮਾਈ ਤੇਰੀ ਕਾ ਕਿਯਾ ਨਾਉਂ? | ਭਾਗੋ ਸੱਦੇ ਸਭ ਗਿਰਾਉਂ। |
| ਨਾਉਂ ਬਾਪ ਦਾ ਦੇਹੁ ਬਤਾਇ? | ਸੇਢੂ ਕਹਿਆ ਸੁਨਾਇ। |

ਅੱਜ ਵੀ ਅੰਮ੍ਰਿਤ ਛੱਕ ਕੇ ਸਿੰਘਾਂ ਦਾ ਇਹੀ ਹਾਲ ਹੈ ਬਲਕਿ ਪੂਰੇ ਸਿੰਘ ਸੱਜ ਕੇ ਵੀ ਜਾਤਾਂ ਪਾਤਾਂ ਵਿਚੋਂ ਨਿਕਲੇ ਨਹੀਂ ਅਤੇ ਗੁਰੂ ਜੀ ਦੇ ਹੁਕਮ ਤੋਂ ਮੁਨਕਰ ਹੁੰਦੇ ਜਾ ਰਹੇ ਹਨ। ਭਾਈ ਸਾਹਿਬ ਨੇ ਬਹੁਤ ਹੀ ਵਿਅੰਗਮਈ ਤਰੀਕੇ ਨਾਲ ਸਾਰੀ ਤਸਵੀਰ ਪੇਸ਼ ਕੀਤੀ ਹੈ। ਸੰਪਾਦਕ

♦ ♦ ♦ ♦

# ਹੱਥ ਦੀਆਂ ਲਕੀਰਾਂ ਦੀ ਅਸਲੀਅਤ

*ਮੇਘ ਰਾਜ ਮਿੱਤਰ*

ਦੇਸ਼ ਦੀ 90 ਫੀਸਦੀ ਆਬਾਦੀ ਜੋਤਸ਼ੀਆਂ ਵਿੱਚ ਵਿਸ਼ਵਾਸ ਰੱਖਦੀ ਹੈ। ਅੱਜ ਤੋਂ 50-60 ਸਾਲ ਪਹਿਲਾਂ ਲੋਕਾਂ ਕੋਲ ਪੈਸੇ ਨਹੀਂ ਸਨ ਹੁੰਦੇ, ਇਸ ਲਈ ਉਸ ਸਮੇਂ ਜੋਤਸ਼ੀਆਂ ਦਾ ਧੰਦਾ ਵੀ ਬਹੁਤਾ ਲਾਹੇਵੰਦ ਨਹੀਂ ਸੀ ਹੁੰਦਾ। ਪਰ ਅੱਜ ਕੱਲ ਤਾਂ ਮੱਧ ਵਰਗ ਦੇ ਲੋਕਾਂ ਕੋਲ ਵੀ ਪੈਸੇ ਦੀ ਕੋਈ ਘਾਟ ਨਹੀਂ ਹੈ। ਉਹ ਅਪਣਾ ਭਵਿੱਖ ਜਾਨਣ ਲਈ ਅਤੇ ਅਪਣੇ ਆਲੇ ਦੁਆਲੇ ਵਿੱਚ ਨਾਮ ਖੱਟਣ ਲਈ ਅਕਸਰ ਜੋਤਸ਼ੀਆਂ ਦੇ ਦਰ 'ਤੇ ਪੁੱਜ ਜਾਂਦੇ ਹਨ।ਅੱਜ ਸਾਡਾ ਸਮਾਜ ਮੁਸ਼ਕਲਾਂ ਨਾਲ ਘਿਰਿਆ ਹੋਇਆ ਹੈ। ਕਿਸੇ ਦੇ ਪੜ੍ਹੇ ਲਿਖੇ ਪੁੱਤਰ ਨੂੰ ਰੁਜਗਾਰ ਨਹੀਂ ਮਿਲ ਰਿਹਾ। ਕੋਈ ਆਪਣੇ ਧੀਆਂ ਪੁੱਤਰਾਂ ਲਈ ਚੰਗੇ ਰਿਸ਼ਤੇ ਲੱਭ ਰਿਹਾ ਹੈ। ਕਿਸੇ ਦੇ ਘਰ ਵਿਚ ਨਸ਼ੇ ਜਾਂ ਬੀਮਾਰੀ ਨੇ ਪੈਰ ਜਮਾਏ ਹੋਏ ਹਨ।ਇਸ ਤਰ੍ਹਾਂ ਇਥੇ ਬਹੁਤੇ ਲੋਕੀਂ ਇਨ੍ਹਾਂ ਸਮੱਸਿਆਵਾਂ ਦੀਆਂ ਘੁੰਮਣ ਘੇਰੀਆ ਵਿਚ ਫਸੇ ਹੋਏ ਹਨ ਤੇ ਸੋਚਦੇ ਹਨ ਕਿ ਸ਼ਾਇਦ ਜੋਤਸ਼ੀ ਹੀ ਉਨ੍ਹਾਂ ਨੂੰ ਇਨ੍ਹਾਂ ਮੁਸ਼ਕਲਾਂ ਵਿਚੋਂ ਕੱਢ ਸਕਦੇ ਹਨ।ਜੋਤਸ਼ੀ ਵੀ ਬਹੁਤ ਚਲਾਕ ਕਿਸਮ ਦੇ ਹੁੰਦੇ ਹਨ। ਉਹ ਗਾਹਕਾਂ ਨੂੰ ਸਰੀਰਕ ਤੌਰ 'ਤੇ ਹੱਲਾਸ਼ੇਰੀ ਵੀ ਦੇ ਦੇਂਦੇ ਹਨ ਤੇ ਨਾਲ ਹੀ ਉਨ੍ਹਾਂ ਦੀ ਪ੍ਰਸ਼ੰਸਾ ਕਰਨੀ ਵੀ ਨਹੀਂ ਭੁੱਲਦੇ। ਕਈ ਵਾਰ ਉਹ ਗਾਹਕ ਦੇ ਮਨ ਵਿਚ ਡਰ ਵੀ ਬਿਠਾ ਦੇਂਦੇ ਹਨ ਜਿਸ ਕਾਰਨ ਡਰਿਆ ਹੋਇਆ ਗਾਹਕ ਜੋਤਸ਼ੀ ਨੂੰ ਵੱਧ ਚੜ੍ਹਾਵਾ ਚੜ੍ਹਾ ਜਾਂਦਾ ਹੈ। ਇਸ ਤਰ੍ਹਾਂ ਜੋਤਿਸ਼ ਦਾ ਧੰਦਾ ਦਿਨ ਰਾਤ ਵੱਧ ਫੁੱਲ ਰਿਹਾ ਹੈ।

**ਹੱਥ ਦੀਆਂ ਲਕੀਰਾਂ ਦਾ ਕਿਸਮਤ ਨਾਲ ਸਬੰਧ**

ਕਹਿੰਦੇ ਨੇ ਕਿ ਬੰਦੇ ਦੀ ਕਿਸਮਤ ਅਤੇ ਹੱਥ ਦੀਆਂ ਲਕੀਰਾਂ ਦਾ ਰਿਸ਼ਤਾ ਬਹੁਤ ਨੇੜਲਾ ਹੁੰਦਾ ਹੈ। ਇਹ ਦਾਅਵਾ ਕੀਤਾ ਜਾਂਦਾ ਹੈ ਕਿ ਮਨੁੱਖ ਦੀ ਕਿਸਮਤ, ਸਿਹਤ, ਉਮਰ, ਵਿਆਹ, ਪੈਸਾ, ਪੁੱਤਰ ਅਤੇ ਧੀਆਂ ਆਦਿ ਸੱਭ ਕੁੱਝ ਹੱਥ ਦੀਆਂ ਲਕੀਰਾਂ ਦਰਸਾ ਦੇਂਦੀਆਂ ਹਨ।

ਪਹਿਲਾਂ ਆਪਾਂ ਕਿਸਮਤ ਨੂੰ ਹੀ ਲਈਏ। ਅੰਮ੍ਰਿਤਸਰ ਦੇ ਪਾਗਲਖਾਨੇ ਵਿਚ ਜਾ ਕੇ ਇਸ ਦੀ ਪਰਖ ਅਰਾਮ ਨਾਲ ਕੀਤੀ ਜਾ ਸਕਦੀ ਹੈ। ਉਥੋਂ ਸਾਨੂੰ ਸੈਂਕੜੇ ਅਜਿਹੇ ਵਿਅਕਤੀਆਂ ਦੇ ਹੱਥਾਂ ਦੀਆਂ ਲਕੀਰਾਂ ਦੇ ਫੋਟੋਗ੍ਰਾਫ ਅਰਾਮ ਨਾਲ ਮਿਲ ਸਕਦੇ ਹਨ ਜਿਨ੍ਹਾਂ ਨੂੰ ਡਾਕਟਰਾਂ ਨੇ ਟੈਸਟ ਕਰ ਕੇ ਕਿਹਾ ਹੈ ਕਿ ਉਹ ਜਮਾਂਦਰੂ ਪਾਗਲ ਹਨ ਤੇ ਮਰਨ ਤਕ ਇਨ੍ਹਾਂ ਨੇ ਪਾਗਲ ਹੀ ਰਹਿਣਾ ਹੈ। ਜੋਤਸ਼ੀਆਂ ਨੂੰ ਉਨ੍ਹਾਂ ਦੇ ਹੱਥਾਂ ਦੇ ਚਿੱਤਰ ਵਿਖਾਉ ਤਾਂ ਜੋਤਸ਼ੀ ਉਨ੍ਹਾਂ ਬਹੁਤਿਆਂ ਬਾਰੇ ਕਹਿਣਗੇ ਕਿ ਇਨ੍ਹਾਂ ਦੀ ਕਿਸਮਤ ਬਹੁਤ ਚੰਗੀ ਹੈ।

ਉਮਰ:- ਜੇ ਗੱਲ ਉਮਰ ਦੀ ਕਰਨੀ ਹੋਵੇ ਤਾਂ ਅੱਜ ਪੰਜਾਬ ਵਿੱਚ ਘੱਟੋ ਘੱਟ ਅੱਠ ਵਿਅਕਤੀ ਹਰ ਰੋਜ ਸੜਕ ਹਾਦਸਿਆਂ ਵਿੱਚ ਮਰ ਰਹੇ ਹਨ। ਉਨ੍ਹਾਂ ਦੇ ਹੱਥਾਂ ਦੀਆਂ ਲਕੀਰਾਂ ਦਰਸਾ ਰਹੀਆਂ ਹੁੰਦੀਆਂ ਹਨ ਕਿ ਉਨ੍ਹਾਂ ਨੇ ਲੰਮੀ ਉਮਰ ਭੋਗਣੀ ਹੈ। ਇਸੇ ਤਰ੍ਹਾਂ ਭੋਪਾਲ ਗੈਸ ਕਾਂਡ ਸਮੇਂ ਵੀ, ਇਕ ਦਿਨ ਵਿੱਚ ਹੀ ਦੋ ਹਜਾਰ ਲੋਕ, ਰਾਤ ਨੂੰ ਚੰਗੇ ਭਲੇ ਸੁੱਤੇ ਸਨ ਪਰ ਸਵੇਰ ਨੂੰ ਉੱਠ ਹੀ ਨਹੀਂ ਸਕੇ। ਜੋਤਸ਼ੀਆਂ ਦਾ ਇਕ ਪੂਰਾ ਮੁਹੱਲਾ, ਖੁੱਦ ਇਸ ਦੀ ਮਾਰ ਹੇਠ ਆ ਗਿਆ ਸੀ। ਕੀ ਇਨ੍ਹਾਂ ਸਾਰੇ ਲੋਕਾਂ ਦੀਆਂ ਹੱਥਾਂ 'ਤੇ ਉਮਰ ਦੀਆਂ ਰੇਖਾਵਾਂ ਕੱਟ ਵੱਢ ਗਈਆਂ ਸਨ? ਇਸੇ ਤਰ੍ਹਾਂ ਦੂਜੀ ਸੰਸਾਰ ਜੰਗ ਸਮੇਂ 1945 ਵਿੱਚ ਅਮਰੀਕੀ ਸਰਕਾਰ ਨੇ ਉਥੋਂ ਦੇ ਪਾਦਰੀਆਂ ਤੋਂ ਆਸ਼ੀਰਵਾਦ ਦਿਵਾ ਕੇ, ਦੋ ਜਹਾਜਾਂ ਨੂੰ ਜਪਾਨ ਦੇ ਸ਼ਹਿਰਾਂ ਹੀਰੋਸ਼ੀਮਾ ਅਤੇ ਨਾਗਾਸਾਕੀ ਉੱਤੇ ਪ੍ਰਮਾਣੂ ਬੰਬ ਸੁੱਟਣ ਲਈ ਭੇਜ ਦਿੱਤਾ। ਇਸ ਤਰ੍ਹਾਂ ਲੱਖਾਂ ਲੋਕ ਮਾਰੇ ਗਏ। ਕੀ ਉਨ੍ਹਾਂ ਦੇ ਹੱਥਾਂ ਦੀਆਂ ਲਕੀਰਾਂ ਮਿੱਟ ਚੁੱਕੀਆਂ ਸਨ?

ਵਿਆਹ:- ਹੁਣ ਜਰਾ ਗੱਲ ਵਿਆਹਾਂ ਦੀ ਕਰ ਲਈਏ। ਜੋਤਸ਼ੀ ਦਾਅਵਾ ਕਰਦੇ ਹਨ ਕਿ ਵਿਆਹ ਦੀ ਰੇਖਾ ਹੱਥ ਉੱਤੇ ਹੁੰਦੀ ਹੈ। ਅਮਰੀਕਾ, ਕੈਨਡਾ ਤੇ ਹੋਰ ਯੂਰਪੀ ਦੇਸ਼ਾਂ ਵਿੱਚ, ਹਰ ਰੋਜ ਨਿੱਤ ਨਵੇਂ ਵਿਆਹ ਹੁੰਦੇ ਹਨ। ਕੀ ਉਨ੍ਹਾਂ ਦੇ ਹੱਥਾਂ

ਦੀਆਂ ਲਕੀਰਾਂ ਨਿੱਤ ਹੀ ਬਦਲ ਜਾਂਦੀਆਂ ਨੇ। ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੇ ਦਾਦਾ ਜੀ ਨੇ ਆਪਣੇ ਮਹਿਲ ਵਿਚ ਸੈਂਕੜੇ ਔਰਤਾਂ ਨੂੰ ਪਤਨੀਆਂ ਅਤੇ ਦਾਸੀਆਂ ਦੇ ਰੂਪ ਵਿੱਚ, ਰੱਖਿਆ ਹੋਇਆ ਸੀ, ਪਰ ਉਨ੍ਹਾਂ ਦੇ ਹੱਥ ਵਿੱਚ ਵਿਆਹ ਦੀ ਇਕੋ ਹੀ ਲਕੀਰ ਸੀ। ਇਸੇ ਤਰ੍ਹਾਂ ਸੰਸਾਰ ਪ੍ਰਸਿੱਧ ਅਦਾਕਾਰਾ ਜਾ ਜਾ ਗੈਬਰੋ ਨੇ ਅਪਣੀ ਜ਼ਿੰਦਗੀ ਵਿਚ ਅੱਠ ਵਿਆਹ ਕਰਵਾਏ ਅਤੇ ਇਕੋ ਵਿਅਕਤੀ ਨਾਲ ਦੋ ਵਾਰ ਵਿਆਹ ਕਰਵਾਇਆ। ਪਰ ਉਸ ਦੇ ਹੱਥਾਂ 'ਚ ਵਿਆਹ ਦੀ ਇਕੋ ਲਕੀਰ ਸੀ।ਹੁਣ ਜੇ ਗੱਲ ਪੁੱਤਰਾਂ ਜਾਂ ਧੀਆਂ ਦੀ ਕਰਨੀ ਹੋਵੇ ਤਾਂ ਇਹ ਲਕੀਰਾਂ ਵੀ ਆਦਮੀ ਦੇ ਹੱਥ 'ਤੇ ਹੁੰਦੀਆਂ ਹਨ? ਇਕ ਤੰਦਰੁਸਤ ਮਨੁੱਖ ਵਿਚ ਕਰੋਮੋਸੋਮਾ ਦੀ ਗਿਣਤੀ ਐਨੀ ਹੁੰਦੀ ਹੈ ਕਿ ਉਸ ਨਾਲ ਪੂਰੇ ਸੰਸਾਰ ਦੀਆਂ ਔਰਤਾਂ ਗਰਭਵਤੀ ਹੋ ਸਕਦੀਆਂ ਹਨ। ਕੀ ਫਿਰ ਹੱਥ ਉੱਤੇ ਪੁੱਤਰਾਂ ਧੀਆਂ ਵਾਲੀ ਲਕੀਰ ਵਿਚ ਐਨੇ ਨਿਸ਼ਾਨ ਹੁੰਦੇ ਹਨ?

**ਪੁੱਤਰ ਤੇ ਧੀਆਂ**:- ਜੇ ਔਰਤਾਂ ਦੇ ਹੱਥਾਂ ਦੀਆਂ ਪੁੱਤਰ ਅਤੇ ਧੀਆਂ ਵਾਲੀਆਂ ਲਕੀਰਾਂ ਦੀ ਗੱਲ ਕਰੀਏ ਤਾਂ ਅੱਜ ਔਰਤ ਦਾ ਇਕ ਨਿਸ਼ੇਚਿਤ ਅੰਡਾ ਤੋੜ ਕੇ ਉਸ ਤੋਂ ਲੱਖਾਂ ਬੱਚੇ ਪੈਦਾ ਕੀਤੇ ਜਾ ਸਕਦੇ ਹਨ। ਕੀ ਔਰਤ ਦੇ ਹੱਥਾਂ 'ਤੇ ਵੀ ਪੁੱਤਰਾਂ ਧੀਆਂ ਦੀ ਗਿਣਤੀ ਲਿਖੀ ਹੁੰਦੀ ਹੈ? ਜੇ ਕਿਤੇ ਬਾਂਦਰ ਦੇ ਹੱਥ ਨੂੰ ਧਿਆਨ ਨਾਲ ਵੇਖਿਆ ਜਾਵੇ ਤਾਂ ਇਹ ਲਕੀਰਾਂ ਉਸ ਦੇ ਹੱਥ 'ਤੇ ਵੀ ਹੁੰਦੀਆਂ ਹਨ। ਪਰ ਤੁਸੀ ਕਦੇ ਵੀ ਕਿਸੇ ਜੋਤਸ਼ੀ ਨੂੰ ਬਾਂਦਰ ਦਾ ਹੱਥ ਵੇਖਦੇ ਨਹੀਂ ਵੇਖੋਗੇ ਕਿਉਂਕਿ ਬਾਂਦਰ ਦੀ ਜੇਬ ਨਹੀਂ ਹੁੰਦੀ। ਮਨੁੱਖ ਕੋਲ ਤਾਂ ਪਰਸ ਹੁੰਦਾ ਹੈ ਜਿਸ ਵਿਚੋਂ ਪੈਸੇ ਨਿਕਲ ਕੇ ਜੋਤਸ਼ੀ ਦੀ ਜੇਬ ਵਿਚ ਚਲੇ ਜਾਂਦੇ ਹਨ। ਇਕ ਗੱਲ ਸਪੱਸ਼ਟ ਹੈ ਕਿ ਜੇ ਕਿਤੇ ਬਾਂਦਰਾਂ ਦੀਆਂ ਜੇਬਾਂ ਹੁੰਦੀਆਂ ਤਾਂ ਜੋਤਸ਼ੀਆਂ ਨੇ ਉਨ੍ਹਾਂ ਦੀਆਂ ਵੀ ਬਰਾਤਾਂ ਚੜ੍ਹਾਉਣੀਆਂ ਸਨ।

ਇਥੇ ਮੈਨੂੰ ਕਿਸੇ ਕਵੀ ਦੀ ਲਿਖੀ ਹੋਈ ਕਵਿਤਾ ਦੀ ਇਕ ਸਤਰ ਵੀ ਯਾਦ ਆਉਂਦੀ ਹੈ:-

ਕਿਸਮਤ ਉਨ ਕੀ ਭੀ ਹੋਤੀ ਹੈ,
ਜਿਨ ਕੇ ਹਾਥ ਨਹੀਂ ਹੋਤੇ।

**ਹੱਥਾਂ 'ਤੇ ਲਕੀਰਾਂ ਕਿਉਂ?**

ਕਈ ਲੋਕਾਂ ਨੇ ਮੈਨੂੰ ਇਹ ਸਵਾਲ ਕੀਤਾ ਹੈ ਕਿ ਜੇ ਕਿਸਮਤ ਹੱਥਾਂ ਉੱਤੇ ਨਹੀਂ ਲਿਖੀ ਹੁੰਦੀ ਤਾਂ ਹੱਥਾਂ 'ਤੇ ਲਕੀਰਾਂ ਕਿਉਂ ਪੈਂਦੀਆਂ ਹਨ?

ਅਸਲ ਵਿਚ ਸਾਡੀ ਹਥੇਲੀ ਦੀ ਬਣਤਰ ਅਜਿਹੀ ਹੈ ਕਿ ਇਸ ਨੇ ਅੰਦਰ ਨੂੰ ਮੁੜਨਾ ਹੈ। ਅਮੀਬੇ ਤੋਂ ਲੈ ਕੇ ਮਨੁੱਖ ਤਕ ਦੇ ਜੀਵ ਵਿਕਾਸ ਦੇ ਤਿੰਨ ਸੋ ਕਰੋੜ ਵਰ੍ਹਿਆਂ ਦੌਰਾਨ ਮਨੁੱਖ ਜਾਤੀ ਨੂੰ ਵੱਡੇ ਸੰਘਰਸ਼ ਅਤੇ ਜਦੋਜਹਿਦ ਕਰਨੀ ਪਈ। ਇਸ ਜਦੋਜਹਿਦ ਵਿਚ ਮਨੁੱਖੀ ਹੱਥ ਹੀ ਸਨ ਜਿਨ੍ਹਾਂ ਨੇ ਸੰਦਾਂ ਨੂੰ ਫੜਨ ਅਤੇ ਵਰਤਣ ਦੀ ਜਾਂਚ ਸਿੱਖੀ। ਇਸ ਲਈ ਮਨੁੱਖੀ ਹਥੇਲੀ ਨੇ ਅੰਦਰ ਨੂੰ ਮੁੜਨ ਦਾ ਵੱਲ ਗ੍ਰਹਿਣ ਕੀਤਾ। ਇਸ ਲਈ ਹਥੇਲੀ ਤੇ ਚਮੜੀ ਦੀ ਸੈਲ ਬਣਤਰ ਕੁੱਝ ਵੱਖ ਕਿਸਮ ਦੀ ਵਿਕਸਿਤ ਹੋ ਗਈ। ਇਸ ਲਈ ਹਥੇਲੀ 'ਤੇ ਲਕੀਰਾਂ ਪੈ ਗਈਆਂ। ਸਾਡੇ ਹੱਥ ਬਾਹਰਲੇ ਪਾਸੇ ਨੂੰ ਮੁੜਦੇ ਹੀ ਨਹੀਂ, ਇਸ ਲਈ ਬਾਹਰਲੇ ਪਾਸੇ ਲਕੀਰਾਂ ਹੀ ਨਹੀਂ। ਜਿਥੇ ਵੀ ਹੱਥ ਜਾਂ ਉਂਗਲੀਆਂ ਮੁੜਦੀਆਂ ਹਨ, ਉਥੇ ਹੀ ਲਕੀਰਾਂ ਹਨ। ਸੋ ਲਕੀਰਾਂ ਕੁੱਝ ਨਹੀਂ, ਇਹ ਤਾਂ ਹੱਥਾਂ ਦੇ ਮੋੜ ਹਨ।ਬੱਚੇ ਦਾ ਵਿਕਾਸ, ਮਾਂ ਦੇ ਪੇਟ ਵਿਚ, 280 ਦਿਨ ਹੁੰਦਾ ਹੈ, ਤੀਜੇ, ਚੌਥੇ ਅਤੇ ਪੰਜਵੇਂ ਮਹੀਨੇ ਵਿਚ ਅੰਗਾਂ ਦੀ ਪੈਦਾਇਸ਼ ਅਤੇ ਵਿਕਾਸ ਹੁੰਦਾ ਹੈ। ਇਸ ਸਮੇਂ ਦੌਰਾਨ ਬੱਚੇ ਦੀਆਂ ਮੁੱਠੀਆਂ ਬੰਦ ਹੁੰਦੀਆਂ ਹਨ। ਇਹ ਵੀ ਕਾਰਨ ਹੈ ਕਿ ਹੱਥ 'ਤੇ ਲਕੀਰਾਂ ਪੈ ਜਾਂਦੀਆਂ ਹਨ।

ਹੱਥਾਂ ਦੀਆਂ ਲਕੀਰਾਂ ਦਾ ਮਨੁੱਖੀ ਕਿੱਤੇ ਨਾਲ ਵੀ ਗੂੜ੍ਹਾ ਸਬੰਧ ਹੁੰਦਾ ਹੈ। ਹੱਲ ਵਾਹੁਣ ਵਾਲੇ ਕਿਸਾਨਾਂ ਦੇ ਹੱਥਾਂ 'ਤੇ ਲਕੀਰਾਂ ਅੱਧੀਆਂ ਹੀ ਰਹਿ ਜਾਂਦੀਆਂ ਹਨ। ਇਸੇ ਤਰ੍ਹਾਂ ਸਾਰਾ ਦਿਨ ਹਥੌੜੀ ਚਲਾਉਣ ਵਾਲੇ ਲੁਹਾਰ ਦੀਆਂ ਲਕੀਰਾਂ ਦਾ ਹਸ਼ਰ ਵੀ ਅਜਿਹਾ ਹੀ ਹੁੰਦਾ ਹੈ।

ਹੱਥ ਦੀਆਂ ਲਕੀਰਾਂ ਦਾ ਸਬੰਧ ਕਿਸੇ ਵਿਅਕਤੀ ਦੀ ਕਿਸਮਤ ਨਾਲ ਨਹੀਂ ਹੁੰਦਾ। ਪਰ ਜੋਤਸ਼ੀਆਂ ਨੇ, ਅਪਣੀਆਂ ਕਿਸਮਤਾਂ ਦੇ ਨਿਰਮਾਣ ਲਈ, ਇਨ੍ਹਾਂ ਲਕੀਰਾਂ ਦਾ ਸਬੰਧ ਕਿਸਮਤ ਨਾਲ ਜੋੜਨ ਲਈ, ਹਜਾਰਾਂ ਸਾਲਾਂ ਤੋਂ ਇਕ ਯੋਜਨਾਬੱਧ ਢੰਗ ਨਾਲ, ਪੂਰਾ ਪ੍ਰਚਾਰ ਜਰੂਰ ਕੀਤਾ ਹੈ। ਮੌਜੂਦਾ ਵਿਗਿਆਨਕ ਸਮੇਂ ਵਿਚ ਵੀ ਇਸ ਪ੍ਰਥਾ ਦੀ ਰੀੜ੍ਹ ਦੀ ਹੱਡੀ ਤੋੜਨੀ ਅਤਿ ਜਰੂਰੀ ਹੈ। ♦♦♦♦

# ਮਹਾਤਮਾ

ਕਹਾਣੀ

ਅਵਤਾਰ ਸਿੰਘ ਮਹਿਤਪੁਰੀ

ਸਕੂਲ ਵਿੱਚ ਹੀ ਨਹੀਂ ਸਗੋਂ ਸਾਰੇ ਸ਼ਹਿਰ ਵਿਚ ਮਹਾਤਮਾ ਦੇ ਆਉਣ ਦੀ ਚਰਚਾ ਸੀ। ਪ੍ਰਾਈਵੇਟ ਸਕੂਲ ਸੀ। ਧਰਮ ਦੇ ਨਾਂ ਤੇ ਚਲਦਾ ਸੀ।ਨਵੇਂ ਮਹਾਤਮਾ ਨੇ ਪਹਿਲੀ ਵਾਰ ਆਉਣਾ ਸੀ। ਦਾਨ ਲੈਣ ਲਈ।. ਉਸ ਧਰਮ ਦਾ ਵੱਡਾ ਠੇਕੇਦਾਰ ਸੀ, ਜਿਸਨੂੰ ਵੱਡੇ ਮਹਾਤਮਾ ਜੀ ਕਹਿੰਦੇ ਸਨ। ਉਨ੍ਹਾਂ ਆਪਣੇ ਧਰਮ ਦੇ ਨਾਂ ਤੇ ਪ੍ਰਾਈਵੇਟ ਸਕੂਲ ਅਤੇ ਕਾਲਜ ਖੋਲ੍ਹੇ ਹੋਏ ਸਨ, ਜਿਨ੍ਹਾਂ ਤੋਂ ਹਰ ਸਾਲ ਦਾਨ ਲਿਆ ਜਾਂਦਾ ਸੀ। ਉਨ੍ਹਾਂ ਸਕੂਲਾਂ ਦੇ ਵਿਦਿਆਰਥੀ ਉਸ ਧਰਮ ਨੂੰ ਮੰਨਦੇ ਸਨ ਜਾਂ ਨਹੀਂ ਪਰ ਦਾਨ ਹਰ ਵਿਦਿਆਰਥੀ ਨੂੰ ਦੇਣਾ ਪੈਂਦਾ ਸੀ।

ਸ਼ਹਿਰ ਦੇ ਅੰਦਰ ਵੜਦਿਆਂ ਹੀ ਬੜੀ ਸਜਾਵਟ ਸੀ। ਸਾਰੇ ਸਕੂਲ ਦੇ ਵਿਦਿਆਰਥੀਆਂ ਨੂੰ ਇਸ ਕੰਮ ਲਈ ਲਾਇਆ ਗਿਆ ਸੀ। ਥਾਂ ਥਾਂ ਤੇ ਗੇਟ ਬਣਾਏ ਗਏ। ਹਰ ਗੇਟ ਤੇ ਕੁੱਝ ਨਾ ਕੁੱਝ ਲਿਖਿਆ ਸੀ। "ਜੀ ਆਇਆ ਨੂੰ" 'ਸਵਾਗਤਮ' 'ਮਹਾਤਮਾ ਜੀ ਦੀ ਜੈ' ਆਦਿ।

ਸਕੂਲ ਦੇ ਫਾਟਕ ਅੱਗੇ ਇਕ ਸ਼ਾਨਦਾਰ ਗੇਟ ਬਣਾਇਆ ਗਿਆ। ਕੀਮਤੀ ਕੱਪੜੇ ਲਪੇਟ ਕੇ ਸਜਾਵਟ ਕੀਤੀ ਗਈ। ਸਕੂਲ ਦੇ ਅੰਦਰ ਰੰਗ ਬਰੰਗੀਆਂ ਝੰਡੀਆਂ, ਪਤੰਗੀਆਂ ਨਾਲ ਸਜਾਵਟ ਕੀਤੀ ਗਈ। ਚਾਨਣੀਆਂ ਅਤੇ ਕਨਾਤਾਂ ਦਾ ਖਾਸ ਪ੍ਰਬੰਧ ਕੀਤਾ ਗਿਆ। ਇਕ ਵਾਰੀ ਤਾਂ ਦੇਖ ਕੇ ਸਾਰਿਆਂ ਦੀ ਰੂਹ ਖੁਸ਼ ਹੋ ਜਾਂਦੀ ਤੇ ਹਰ ਵੇਖਣ ਵਾਲੇ ਦਾ ਦਿਲ ਕਰਦਾ ਕਿ ਘੜੀ ਪਲ ਖਲੋ ਕੇ ਇਸ ਸਮਾਗਮ ਦਾ ਅਨੰਦ ਮਾਣੇ।

ਗਿਆਰਾਂ ਵਜੇ ਦਾ ਸਮਾਂ ਸੀ ਮਹਾਤਮਾ ਜੀ ਦੇ ਆਉਣ ਦਾ। ਹੈਡਮਾਸਟਰ ਸਾਹਿਬ ਤੇ ਬਾਕੀ ਸਾਰਾ ਸਟਾਫ ਉਨ੍ਹਾਂ ਦੇ ਸਵਾਗਤ ਵਾਸਤੇ ਗੇਟ ਤੇ ਖੜ੍ਹੇ ਸਨ। ਤਿੰਨ ਚਾਰ ਪ੍ਰਕਾਰ ਦੇ ਹਾਰ ਹੱਥ ਵਿਚ ਫੜੀ। ਉਨ੍ਹਾਂਨੇ ਭਗਵੇਂ ਰੰਗ ਦਾ ਸੂਟ ਪਾਇਆ ਸੀ ਤੇ ਭਗਵੀਂ ਪੱਗ ਬੰਨ੍ਹੀ ਸੀ। ਸੂਟ ਵੀ ਭਗਵਾਂ ਖਾਸ ਇਸੇ ਮੌਕੇ ਲਈ ਸੁਆਇਆ ਸੀ ਅੱਧੀ ਤਨਖਾਹ ਲਾ ਕੇ।

ਇਨ੍ਹਾਂ ਤੋਂ ਬਾਅਦ ਸੈਕਿੰਡ ਹੈਡਮਾਸਟਰ ਹਰਨਾਮ ਦਾਸ ਸੀ। ਪਤਲਾ ਮਾੜਕੂ ਜਿਹਾ, ਰੰਗ ਗੋਰਾ, ਨੈਣ ਕਨਸ਼ ਤਿੱਖੇ, ਪਤਲਾ ਹੋਣ ਦੇ ਬਾਵਜੂਦ ਵੀ ਬਹੁਤ ਸੱਜਦਾ ਸੀ। ਸੱਤ ਸੌ ਰੁਪਏ ਤਨਖਾਹ, ਚਾਰ ਬੱਚੇ। ਗੁਜਾਰਾ ਹੀ ਮੁਸ਼ਕਿਲ ਸੀ।

ਤੀਸਰੇ ਨੰਬਰ ਤੇ ਗਰੀਬ ਕਿਸਾਨ ਦੀ ਕੁੜੀ ਨਿਰਮਲ ਕੌਰ ਬੀ.ਏ., ਬੀ.ਐਡ। ..... ਨਾਂ ਵਰਗਾ ਨਿਰਮਲ ਦਿਲ। ਬੜੀ ਸਾਦੀ ਤੇ ਸਾਦੇ ਕਪੜਿਆਂ ਵਿੱਚ ਵੀ ਜੱਟੀ ਦਾ ਹੁਸਨ ਕਮਾਲ ਦਾ ਸੀ।

ਚੌਥੇ ਨੰਬਰ ਤੇ ਮਿਸ ਕੁਲਵੰਤ ਕੌਰ। ਮਿਊਜਿਕ ਦੀ ਐਮ. ਏ। ਇਕ ਸਾਲ ਹੀ ਹੋਇਆ ਸੀ ਪੜ੍ਹਾਉਣ ਲੱਗੀ ਨੂੰ। ਕੋਇਲ ਵਰਗੀ ਅਵਾਜ। ਜਦੋਂ ਗਾਉਂਦੀ ਸੱਭ ਦੇ ਮਨਾਂ ਨੂੰ ਟੁੰਬ ਲੈਂਦੀ। ਉਸ ਦੀ ਰਗ ਰਗ ਵਿੱਚ ਰਸ ਭਰ ਜਾਂਦਾ। ਉਸ ਦੀਆਂ ਪਲਕਾਂ ਜੁੜ ਜਾਂਦੀਆਂ ਤੇ ਉਹ ਹਰਮੋਨੀਅਮ ਦੀਆਂ ਸੁਰਾਂ ਵਿੱਚ ਹੀ ਗੁਆਚ ਜਾਂਦੀ।

ਇਸ ਤੋਂ ਅੱਗੇ ਉਰਮਿਲ ਵਰਮਾ ਸੀ। ਫਾਈਨ ਆਰਟ ਦੀ ਐਮ.ਏ। ਹਰ ਵਿਅਕਤੀ ਜਾਣਦਾ ਸੀ ਕਿ ਉਸਨੂੰ ਕਲਾ ਨਾਲ ਕਿੰਨਾ ਕੁ ਪਿਆਰ ਹੈ।

ਸਵਾ ਕੁ ਗਿਆਰਾਂ ਵਜੇ ਮਹਾਤਮਾ ਜੀ ਆਏ। ਘੁੱਗੀ ਰੰਗੀ ਅੰਬੈਸਟਰ ਕਾਰ ਵਿੱਚ। ਲਿਸ਼ਕੀ ਪੁਸ਼ਕੀ ਕਾਰ ਜਿਵੇਂ ਹੁਣੇ ਬਣਕੇ ਆਈ ਹੋਵੇ। ਸ਼ਾਇਦ ਮਹਾਤਮਾ ਦੇ ਚੇਲਿਆਂ ਨੇ ਰਗੜ ਰਗੜ ਕੇ ਚਮਕਾ ਦਿੱਤੀ ਹੋਵੇ। ਬੜੀ ਸਿਹਤ ਸੀ ਮਹਾਤਮਾ ਦੀ।ਹੈਡਮਾਸਟਰ ਸਾਹਿਬ ਤੋਂ ਤਿੰਨ ਚਾਰ ਇੰਚ ਲੰਮਾ ਤੇ ਘੇਰਾ ਵੀ ਜਿਆਦਾ। ਝੁੱਕ ਕੇ ਉਸਨੇ ਹੈਡਮਾਸਟਰ ਸਾਹਿਬ ਤੋਂ ਹਾਰ ਪਵਾਇਆ। ਉਸ ਤੋਂ ਬਾਅਦ ਵਿਚ ਸਾਰੇ ਮਾਸਟਰਾਂ ਨੇ ਹਾਰ ਪਾਏ ਤੇ ਬਾਅਦ ਵਿਚ ਆਪਣੀ ਆਪਣੀ ਜਾਣ ਪਛਾਣ ਕਰਵਾਈ।

ਕਈ ਵਿਦਿਆਰਥੀਆਂ ਨੇ ਮਿਲ ਕੇ ਡਰਾਮਾ ਖੇਡਿਆ ਦਾਜ ਪ੍ਰਥਾ ਦੇ ਵਿਰੁੱਧ। ਦ੍ਰਿਸ਼ ਸੀ ਜਿਵੇਂ ਲੜਕੀ ਆਪਣੇ ਪਿਤਾ ਦੀ ਹਾਲਤ ਦੇਖ ਕੇ ਜ਼ਹਿਰ ਖਾ ਕੇ ਮਰ ਜਾਂਦੀ ਹੈ, ਕਿਉਂਕਿ ਕੋਈ ਵੀ ਆਦਮੀ ਦਾਜ ਲੈਣ ਤੋਂ ਬਿਨ੍ਹਾਂ ਉਸਦਾ ਰਿਸ਼ਤਾ ਨਹੀਂ ਸੀ ਲੈਂਦਾ। ਪਰ ਉਸਦੇ ਪਿਤਾ ਕੋਲ ਦਾਜ ਦੇਣ ਲਈ ਇੰਨਾ ਪੈਸਾ ਕਿਥੇ ਸੀ, ਦੋ ਡੰਗ ਦੀ ਰੋਟੀ ਹੀ ਮੁਸ਼ਕਿਲ ਸੀ। ਬਾਅਦ ਵਿਚ ਕਵਿਤਾ ਤੇ ਗੀਤਾਂ ਦਾ ਰੰਗਾਂ ਰੰਗ ਪ੍ਰੋਗਰਾਮ ਹੋਇਆ।

**ਬਾਕੀ ਸਫਾ 22 'ਤੇ**

## ਭਾਈ ਦਿੱਤ ਸਿੰਘ ਗਿਆਨੀ ਜੀ ਦੇ ਸਾਥੀ-੧

# ਭਾਈ ਮਈਆ ਸਿੰਘ

ਡਾ. ਕਰਨੈਲ ਸਿੰਘ ਸੋਮਲ

ਭਾਈ ਦਿੱਤ ਸਿੰਘਦੇ ਮੋਢੇ ਨਾਲ ਮੋਢਾ ਜੋੜ ਕੇ ਸਿੱਖੀ, ਸਿੱਖਿਆ ਅਤੇ ਪੰਜਾਬੀ ਦੇ ਪਸਾਰ ਲਈ ਜਿਹੜੇ ਸੱਜਣਾਂ ਨੇ ਜੀਵਨ ਭਰ ਸੰਘਰਸ਼ ਕੀਤਾ ਉਨ੍ਹਾਂ ਵਿਚੋਂ ਇਕ ਸਨ ਭਾਈ ਮਈਆ ਸਿੰਘ। ਦੂਜੇ ਦੋ ਸੱਜਣ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਸਨ। ਈਸਵੀ ਸੰਨ 1862 ਵਿਚ ਜਨਮੇ ਅਤੇ 8 ਮਾਰਚ 1928 ਵਿਚ ਇਸ ਜਹਾਨ ਤੋਂ ਵਿਦਾ ਹੋਏ, ਭਾਈ ਮਈਆ ਸਿੰਘ ਨੇ, ਭਾਈ ਜਵਾਹਰ ਸਿੰਘ ਵਾਂਗ, ਰੁਜਗਾਰ ਵਜੋਂ ਰੇਲਵੇ ਦੀ ਨੌਕਰੀ ਲਾਹੌਰ ਵਿਖੇ ਸ਼ੁਰੂ ਕੀਤੀ। ਇਕੋ ਮਹਿਕਮੇ ਵਿਚ ਕੰਮ ਕਰਦਿਆਂ ਭਾਈ ਜਵਾਹਰ ਸਿੰਘ ਦੇ ਨਾਲ ਆਰੀਆ ਬਣਨ ਤੇ ਇਸ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ। ਫਿਰ 1888 ਵਿਚ ਆਰੀਆ ਸਮਾਜੀਆਂ ਨਾਲ ਵਿਗਾੜ ਪੈਣ 'ਤੇ ਭਾਈ ਮਈਆ ਸਿੰਘ ਤੇ ਜਵਾਹਰ ਸਿੰਘ ਇਸ ਸਮਾਜ ਨਾਲੋਂ ਤੋੜ ਵਿਛੋੜਾ ਕਰਕੇ ਸਿੰਘ ਸਭਾ ਲਹਿਰ ਵਿੱਚ ਕੁੱਦ ਪਏ।

ਆਪਣੇ ਤਿੰਨ ਸਾਥੀਆਂ ਭਾਈ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਤਰ੍ਹਾਂ ਆਪ ਵੀ ਸਟੇਜ ਤੇ ਕਲਮ ਦੇ ਧਨੀ ਸਨ। ਉਰਦੂ ਤੇ ਪੰਜਾਬੀ ਵਿੱਚ ਲਿਖਦੇ ਸਨ, ਅੰਗਰੇਜੀ ਵੀ ਜਾਣਦੇ ਸਨ।

ਭਾਈ ਮਈਆ ਸਿੰਘ 1885 ਵਿਚ ਛਪਣ ਲੱਗੇ ਉਰਦੂ ਸਪਤਾਹਿਕ "ਖਾਲਸਾ ਗਜਟ" ਦੇ ਸੰਪਾਦਕ ਬਣੇ। ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਪਿੱਛੋਂ ਆਪ 1905 ਤੱਕ "ਖਾਲਸਾ ਅਖਬਾਰ" ਲਾਹੌਰ ਦੇ ਸੰਪਾਦਕ ਵੀ ਰਹੇ।ਉਨ੍ਹਾਂ ਨੇ ਖਾਲਸਾ ਪ੍ਰੈਸ ਦੇ ਇੰਚਾਰਜ ਵਜੋਂ ਵੀ ਕੰਮ ਕੀਤਾ। ਖਾਲਸਾ ਕਾਲਜ ਦੀ ਸਥਾਪਨਾ ਲਈ 1890 ਵਿਚ ਬਣੀ ਕਮੇਟੀ ਦੀ ਮੈਂਬਰੀ ਤੋਂ ਪਿੱਛੋਂ ਖਾਲਸਾ ਕਾਲਜ ਕੌਂਸਲ ਦੀ ਮੈਂਬਰੀ ਭਾਈ ਮਈਆ ਸਿੰਘ ਨੂੰ ਮਿਲਣੀ ਉਨ੍ਹਾਂ ਦੀ ਪ੍ਰਬੰਧਕੀ ਯੋਗਤਾ ਅਤੇ ਮੁਕੰਮਲ ਸਮਰਪਣ ਵਾਲੀ ਸੇਵਾ-ਭਾਵਨਾ ਦਾ ਪਰਮਾਣ ਹੈ। ਉਹ ਖਾਲਸਾ ਪ੍ਰੈਸ ਦੇ ਮੈਨੇਜਰ ਵੀ ਰਹੇ।

ਉਜ ਭਾਵੇ ਭਾਈ ਮਈਆ ਸਿੰਘ ਨੇ ਉਰਦੂ ਵਿੱਚ ਨਿਬੰਧਾਂ ਦੀ ਇਕ ਪੁਸਤਕ 'ਮਜਾਮਿਨ ਖਾਲਸਾ ਧਰਮ ਪਰ' ਅਤੇ ਪੰਜਾਬੀ ਵਿਚ 'ਕਲਗੀਧਰ ਪ੍ਰਕਾਸ਼' ਟ੍ਰੈਕਟ ਲਿਖੀ। ਪਰ ਉਨ੍ਹਾਂ ਦੀ ਵੱਡੀ ਪ੍ਰਾਪਤੀ ਪਹਿਲੀ 'ਅੰਗਰੇਜੀ ਪੰਜਾਬੀ ਡਿਕਸ਼ਨਰੀ' ਤਿਆਰ ਕਰਨਾ ਹੈ। ♦♦♦♦

---

**ਸਫਾ 21 ਦੀ ਬਾਕੀ** (ਮਹਾਤਮਾ)

ਹੈਡਮਾਸਟਰ ਸਾਹਿਬ ਨੇ 10 ਹਜਾਰ ਰੁਪਏ ਦੀ ਗੁੱਥਲੀ ਮਹਾਤਮਾ ਜੀ ਨੂੰ ਦਾਨ ਦੇ ਰੂਪ ਵਿੱਚ ਦਿੱਤੀ। ਮਹਾਤਮਾ ਨੇ ਮੁਸਕਰਾਉਂਦੇ ਹੋਏ ਗੁਥਲੀ ਫੜ ਕੇ ਬੈਗ ਵਿੱਚ ਪਾ ਲਈ। ਹੈਡਮਾਸਟਰ ਸਾਹਿਬ ਨੇ 5 ਕੁ ਮਿੰਟ ਭਾਸ਼ਨ ਦਿੱਤਾ ਤੇ ਮਹਾਤਮਾ ਦਾ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਆਪਣਾ ਕੀਮਤੀ ਸਮਾਂ ਕੱਢ ਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ।

ਪਾਟੇ ਹੋਏ ਤੱਪੜਾਂ ਤੇ ਬੈਠੇ ਵਿਦਿਆਰਥੀਆਂ ਨੂੰ ਦਸ ਦਸ ਰੁਪਏ ਲਿਆਉਣ ਲਈ ਕਿਹਾ ਗਿਆ।ਨਾਲ ਇਹ ਵੀ ਹੁਕਮ ਦਿੱਤਾ ਗਿਆ, ਜਿਸਨੇ ਨਾ ਲਿਆਂਦੇ ਉਸਦਾ ਨਾਂ ਕੱਟ ਦਿੱਤਾ ਜਾਵੇਗਾ। ਦਸ ਹਜਾਰ ਵੀ ਤਾਂ ਕਿਤੋਂ ਪੂਰਾ ਕਰਨਾ ਸੀ। ਸਾਡੀ ਕਲਾਸ ਕੋਲ ਤਾਂ ਪਾਟੇ ਤੱਪੜ ਵੀ ਨਹੀਂ ਸਨ। ਘਰੋਂ ਆਪਣੀ ਆਪਣੀ ਬੋਰੀ ਲਿਆਉਣੀ ਪੈਂਦੀ ਸੀ ਬੈਠਣ ਲਈ। ਸਾਡੇ ਕੋਲੋਂ ਵੀ ਦਸ ਰੁਪਏ ਹੀ।

ਭਾਸ਼ਨ ਤੋਂ ਬਾਅਦ ਮਹਾਤਮਾ, ਹੈਡਮਾਸਟਰ ਤੇ ਸਟਾਫ ਨੇ ਪਾਰਟੀ ਖਾਧੀ। ਸ਼ਹਿਰ ਤੋਂ ਕੁੱਝ ਪਤਵੰਤੇ ਵੀ ਪਾਰਟੀ ਵਿੱਚ ਸ਼ਾਮਲ ਹੋਏ। ਪਾਰਟੀ ਤੇ ਇੰਨਾ ਖਰਚ ਆਇਆ ਕਿ ਜੇਕਰ ਦੋ ਨਹੀਂ ਤਾਂ ਘੱਟੋ ਘੱਟ ਇਕ ਜਮਾਤ ਦੇ ਬੈਠਣ ਲਈ ਤੱਪੜ ਜਰੂਰ ਆ ਜਾਣੇ ਸਨ।ਪਾਟੇ ਕੱਪੜਿਆਂ ਵਾਲੇ ਵਿਦਿਆਰਥੀ ਆਪੋ ਆਪਣੇ ਘਰਾਂ ਨੂੰ ਦਸ-ਦਸ ਰੁਪਏ ਲਿਆਉਣ ਚਲੇ ਗਏ। ਮਹਾਤਮਾ ਮਹਿੰਗੇ ਭਾਅ ਦਾ ਤੇਲ ਫੂਕ ਕੇ ਲਿਆਂਦੀ ਕਾਰ ਵਿੱਚ ਬਹਿ ਕੇ ਚਲਾ ਗਿਆ। ਸਕੂਲ ਦੇ ਗਰੀਬ ਅਧਿਆਪਕ ਚੰਦਾ ਇਕੱਠਾ ਕਰਨ ਲੱਗ ਪਏ। ♦♦♦♦

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ

# ਖਾਲਸਾ ਵਿੱਚ ਸਦਾ ਤੇ ਹੀ ਧੋਖਾ ਖਾਕੇ ਦੁੱਖ ਪਾਉਣੇ -I

ਖਾਲਸਾ ਅਖਬਾਰ ਲਾਹੌਰ ਵਿੱਚ ਭਾਈ ਦਿੱਤ ਸਿੰਘ ਦੀ ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ' ਸਿਰਲੇਖ ਵਾਲੀ ਰਚਨਾ ਲੜੀਵਾਰ ਛਪਦੀ ਰਹੀ ਹੈ। ਇਸ ਅਖਬਾਰ ਦੇ ੮ ਜੂਨ 1900 ਈ. ਦੇ ਅੰਕ ੬ ਵਿਚ ਛਪਿਆ ਇਸ ਰਚਨਾ ਦਾ ਇਹ ਭਾਗ ਕਈ ਕਾਰਨਾਂ ਕਰਕੇ ਦਿਲਚਸਪ ਹੈ। ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ, ਮਹਾਰਾਜਾ ਦੀ ਫੌਜ ਦੇ ਸਿਪਾਹੀਆਂ ਦੀ ਸੂਰਬੀਰਤਾ, ਦਿੱਖ ਤੇ ਸ਼ਾਨ, ਫਿਰ ਹਰੀ ਸਿੰਘ ਨਲੂਏ ਦੀ ਚਕਾਚੌਂਧ ਕਰਨ ਵਾਲੀ ਆਮਦ ਅਤੇ ਵਿਦੇਸ਼ੀਆਂ ਦੇ ਮੂੰਹੋਂ ਇਸ ਸਭ ਕਾਸੇ ਦੀ ਵਡਿਆਈ ਇਸ ਮਜਮੂਨ ਵਿਚ ਕਮਾਲ ਢੰਗ ਨਾਲ ਪੇਸ਼ ਹੋਏ ਹਨ। ਭਾਈ ਦਿੱਤ ਸਿੰਘ ਕਿਵੇਂ ਕਲਮ ਨਾਲ ਸਜੀਵ ਦ੍ਰਿਸ਼ ਚਿਤ੍ਰਣ ਕਰਦੇ ਹਨ, ਇਹ ਵੀ ਇਸ ਰਚਨਾ ਦਾ ਆਕਰਸ਼ਣ ਹੈ। ਨੋਟ:- ਲੇਖ ਨੰਬਰ ੧੯ ਅਤੇ ੨੦ ਦੇ ਨਾਲ ਅੰਕ ੧ ਅਤੇ ੨ ਅਸੀਂ ਆਪ ਦਿੱਤੇ ਹਨ।

ਲਾਹੌਰ ਦੇ ਘਰ ਦੀ ਬਹਾਦਰੀ ਅਤੇ ਮਹਾਰਾਜਾ ਰਣਜੀਤ ਸਿੰਘ ਸਾਹਿਬ ਸ਼ੇਰਿ ਪੰਜਾਬ ਦੀ ਰਾਜਨੀਤੀ ਇਕ ਇਸ ਪ੍ਰਕਾਰ ਦੀ ਪੇਚਦਾਰ ਸੀ ਜਿਸ ਦੇ ਸਮਝਨ ਲਈ ਵੱਡੇ ਵੱਡੇ ਨੀਤੀ ਨਿਪੁਨ ਲੋਕ ਭੀ ਰਹਿ ਜਾਂਦੇ ਸਨ, ਉਸ ਦੀ ਸਿੱਧੀ ਸਾਦੀ ਖੇਲ ਸਾਬਤ ਕਰਦੀ ਸੀ ਕਿ ਇਸ ਦੇ ਅਕਬਾਲ ਦਾ ਝੰਡਾ ਜਿਸ ਦਰਜੇ ਪਰ ਝੁਲ ਰਿਹਾ ਸੀ ਉਥੇ ਅਜੇ ਤੱਕ ਹਿੰਦੁਸਤਾਨ ਦੀ ਦੇਸੀ ਰਿਆਸਤ ਨੂੰ ਕੋਈ ਜਗ੍ਹਾ ਨਹੀਂ ਹੈ।

ਮਹਾਰਾਜਾ ਗੁਰਪੁਰ ਨਿਵਾਸੀ ਦੇ ਜੰਗੀ ਬਹਾਦਰ ਅਤੇ ਰਣਭੂਮੀ ਵਿੱਚ ਅਡੋਲ ਰਹਿਨੇ ਵਾਲੀ ਸਪਾਹ ਸਾਬਤ ਕਰਦੀ ਸੀ ਕਿ ਇਹ ਬਰਕਤ ਪੰਜਾਬ ਵਿੱਚ ਇਕ ਮਹਾਰਾਜਾ ਦੇ ਹੀ ਹੱਥ ਆਈ ਹੋਈ ਹੈ, ਜਿਸ ਤੇ ਤਾਰੀਖ ਇਸ ਬਾਤ ਦੀ ਗੁਵਾਹੀ ਦੇਂਦੀ ਹੈ ਕਿ ਹਿੰਦੁਸਤਾਨ ਵਿੱਚ ਇੱਕ ਏਹੋ ਮਹਾਰਾਜਾ ਸਾ ਜਿਸ ਨੇ ਲੜਾਈ ਵਿਚ ਕਦੇ ਭੀ ਦੁਸ਼ਮਨ ਨੂੰ ਪਿੱਠ ਨਹੀਂ ਦਖਲਾਈ ਸੀ ਅਰ ਇਸੀ ਤਰ੍ਹਾਂ ਇਸ ਭਾਰਤ ਭੂਮੀ ਵਿਚ ਇੱਕ ਏਹੋ ਸਿੱਖ ਮਹਾਰਾਜਾ ਸੀ ਜਿਸ ਨੇ ਦੁਸ਼ਮਨਾਂ ਦੇ ਮੂੰਹ ਮੋੜਕੇ ਉਨ੍ਹਾਂ ਦੀਆਂ ਪਿੱਠਾਂ ਪਰ ਤਲਵਾਰਾਂ ਅਤੇ ਬਰਛੀਆਂ ਮਾਰਕੇ ਮੈਦਾਨ ਫਤੇ ਕੀਤੇ ਸਨ, ਇਸ ਦੀ ਫੌਜੀ ਤਾਕਤ ਦੀ ਸ਼ੋਭਾ ਤਾਰੀਖਾਂ ਦੇ ਦੇਖਣੇ ਵਾਲੇ ਤਾਂ ਜਾਣਦੇ ਹੀ ਹਨ ਪਰੰਤੂ ਅੱਜ ਤਕ ਕਈ ਆਦਮੀਆਂ ਦੇ ਮੂੰਹੋਂ ਸੁਨਕੇ ਭੀ ਹੈਰਾਨ ਹੋ ਜਾਈਦਾ ਹੈ॥

ਇੱਕ ਮਹਾਤਮਾ ਨੇ ਉਨ੍ਹਾਂ ਦੀ ਸ਼ੋਭਾ ਕਰਦੇ ਹੋਏ ਆਖਯਾ ਹੈ ਕਿ ਜਦ ਰੋਪੜ ਵਿਚ ਲਫਟੀਨੰਟ ਗਵਰਨਰ ਨਾਲ ਮਹਾਰਾਜਾ ਸਾਹਿਬ ਦੀ ਮੁਲਾਕਾਤ ਹੋਈ ਸੀ ਸੋ ਨਜਾਰਾ ਇੱਕ ਦੇਖਨ ਜੋਗ ਸੀ, ਅਰ ਉਸ ਵੇਲੇ ਦੀ ਧੂਮ ਧਾਮ ਅਤੇ ਜੰਗੀ ਸਮਰੱਥਾ ਦੱਸਦੀ ਸੀ ਕਿ ਭੀਮ ਅਤੇ ਅਰਜਨ ਜੈਸੇ ਜੋਧੇ ਦੁਨੀਆਂ ਚੋਂ ਚਲੇ ਨਹੀਂ ਗਏ ਕਿੰਤੂ ਓਹ ਅਜੇ ਤੱਕ ਜਿੰਦੇ ਹਨ। ਓਹ ਆਖਦੇ ਸਨ ਕਿ ਜਦ ਮਹਾਰਾਜਾ ਨਾਲ ਲਾਟ ਸਾਹਿਬ ਦੀ ਪ੍ਰਾਈਵੇਟ ਮੁਲਾਕਾਤ ਅਰਥਾਤ ਇਕਾਗ੍ਰ ਮਿਲਾਪ ਹੋਇਆ ਸਾ ਤਦ ਉਨ੍ਹਾਂ ਨੇ ਮਹਾਰਾਜਾ ਅੱਗੇ ਫੌਜ ਦੇਖਨੇ ਦੀ ਦਰਖਾਸਤ ਕੀਤੀ ਅਰ ਨਾਲ ਹੀ ਇਹ ਭੀ ਆਖਯਾ ਕਿ ਮੈਂ ਸਰਦਾਰ ਹਰੀ ਸਿੰਘ ਜੀ ਨਲੂਏ ਨੂੰ ਭੀ ਦੇਖਨਾ ਚਾਹੁੰਦਾ ਹਾਂ, ਜਿਸ ਪਰ ਸਰਕਾਰ ਨੇ ਮਨਜ਼ੂਰ ਕੀਤਾ, ਅਰ ਹੁਕਮ ਦਿੱਤਾ ਕਿ ਹਰ ਇਕ ਫੌਜ ਦਾ ਅਫਸਰ ਅਪਨੀਆਂ ੨ ਪਲਟਨਾਂ ਅਤੇ ਰਸਾਲਿਆਂ ਨੂੰ ਤਿਆਰ ਕਰੇ ਜੋ ਲਾਟ ਸਾਹਿਬ ਨਾਲ ਸ੍ਰਕਾਰ ਦੇਖੇਗੀ, ਇਸ ਪਰ ਸੁਨਦੇ ਸਾਰ ਹੀ ਸਭ ਅਫਸਰਾਂ ਨੇ ਫੌਜਾਂ ਨੂੰ ਤਿਆਰ ਬਰ ਤਿਆਰ ਕੀਤਾ, ਜਿਸ ਪਰ ਲਾਟ ਸਾਹਿਬ ਅਤੇ ਮਹਾਰਾਜਾ ਸਾਹਿਬ ਤਾਂ ਇੱਕ ਵੱਡੇ ਉਚੇ ਮਕਾਨ ਪਰ ਅਪਨੇ ਅਮੀਰ ਅਤੇ ਵਜੀਰਾਂ ਨੂੰ ਨਾਲ ਲੈ ਕੇ ਬੈਠ ਗਏ ਅਤੇ ਫੌਜਾਂ ਨੂੰ ਅੱਗਯੋਂ ਲੰਘਨ ਦੀ ਆਗਯਾ ਦਿੱਤੀ। ਉਸ ਸਮਯ ਪੈਦਲ ਪਲਟਨਾਂ ਦੀ ਦਮਕ ਅਤੇ ਚਮਕ ਨੇ ਇਸ ਤਰ੍ਹਾਂ ਦਾ ਨਜਾਰਾ ਦਖਾਇਆ ਜੋ ਆਖਨ ਤੇ ਬਾਹਰ ਹੈ। ਹਰ ਇਕ ਪਲਟਨ ਦੇ ਸਪਾਹੀਆਂ ਦੀ ਡੀਲਡੌਲ ਅਰ ਕਵਾਇਦ ਵਾਲੀ ਚਾਲ ਸਾਬਿਤ ਕਰਦੀ ਸੀ ਕਿ ਇਹ ਸਮੁੰਦ੍ਰ ਦੀਆਂ

ਲਹਰਾਂ ਉਛਲ ਰਹੀਆਂ ਹਨ ਇਸੇ ਤਰ੍ਹਾਂ ਪੰਜੇ ਸ਼ਸਤ੍ਰ ਸਜਾਏ ਹੋਏ ਅਰ ਸੰਗੀਨਾ ਚੜ੍ਹੀ ਬੰਦੂਕਾਂ ਬਿਜਲੀ ਵਾਂਗ ਚਮਕ ਕੇ ਦਿਲ ਨੂੰ ਦਹਲਾ ਰਹੀਆਂ ਸਨ, ਜਿਸ ਤੇ ਕਾਇਰਾਂ ਦੇ ਦਿਲ ਬਿਨਾਂ ਮੌਤੋਂ ਹੀ ਮਰਨ ਲਈ ਤਯਾਰ ਸਨ, ਫਿਰ ਉਨ੍ਹਾਂ ਪਲਟਨਾਂ ਦੇ ਸਰਦਾਰ ਜੋ ਘੋੜਿਆਂ ਪਰ ਸਵਾਰਸੇ ਉਨ੍ਹਾਂ ਦੇ ਬਹਾਦਰਾਨਾ ਚਿਹਰੇ ਅਤੇ ਜੰਗੀ ਕਦੋਂ ਦਸਦੇ ਸਨ ਕਿ ਦੁਨੀਆਂ ਪਰ ਕੋਈ ਐਸਾ ਦੁਸ਼ਮਨ ਨਹੀਂ ਹੈ ਜੋ ਇਨ੍ਹਾਂ ਦੇ ਸ਼ਸਤ੍ਰਾਂ ਦੀ ਝਾਲ ਝਲ ਸੱਕੇ ਜਿਸ ਤੇ ਸਾਵਨ ਦੇ ਬੱਦਲ ਦੀ ਘਟਾ ਯਾ ਛੌਲ ਭਰੇ ਸਮੁੰਦਰ ਦੀਆਂ ਲਹਿਰਾਂ ਜੈਸੇ ਸਾਮਾਨ ਨੂੰ ਦੇਖਕੇ ਲਾਟ ਸਾਹਿਬ ਬਹੁਤ ਹੀ ਪ੍ਰਸੰਨ ਹੋਏ ਅਰ ਮਹਾਰਾਜਾ ਸਾਹਿਬ ਦੀ ਤਰੀਫ ਕੀਤੀ॥

ਇਸ ਤੋਂ ਮਗਰੋਂ ਰਸਾਲੇ ਨਿਕਲਨੇ ਆਰੰਭ ਹੋਏ ਤਦ ਉਹ ਪਹਿਲਾ ਨਜਾਰਾ ਬਿੱਲਕੁੱਲ ਬਦਲ ਗਿਆ ਜਿਸ ਤੇ ਕਬੂਤ੍ਰਾਂ ਜੈਸੇ ਘੋੜੇ ਮਾਨੋਂ ਇਕ ਅਪਨੀ ਚਾਲ ਦੀ ਕਲਾਬਾਜੀਆਂ ਦਿਖਾਕੇ ਮਨਾਂ ਨੂੰ ਮੋਹ ਰਹੇ ਸੇ, ਜਿਨ੍ਹਾਂ ਦੇ ਸੁੰਬਾਂ ਦੀ ਧੂੜ ਨਾਲ ਅਕਾਸ ਪੂਰਤ ਹੋ ਰਿਹਾ ਸਾ, ਜਿਸ ਵੇਲੇ ਰਸਾਲੇ ਦੀ ਚਮਕ ਦਮਕ ਅਤੇ ਸਵਾਰਾਂ ਦੇ ਹਥਯਾਰਾਂ ਦੀ ਕੜਕ ਧੜਕ ਹੁੰਦੀ ਸੀ ਤਦ ਅਚਾਚੇਤ ਦਿਲ ਕੰਬ ਜਾਂਦੇ ਸਨ, ਹਰ ਇੱਕ ਰਸਾਲੇ ਦੇ ਅੱਗੇ ਧੌਂਸਾ ਬਜਦਾ ਅਤੇ ਨਸ਼ਾਨ ਝੂਲਦਾ ਜਾਂਦਾ ਸੀ ਜਿਸ ਦੇ ਪਿੱਛੇ ਉਸ ਦਾ ਅਫਸਰ ਹੱਥ ਵਿੱਚ ਧੂਹੀ ਹੋਈ ਤੇਗ਼ ਅਤੇ ਪੌਣ ਦੇ ਬੰਗ ਵਾਂਗ ਆਉਂਦਾ ਸਾ, ਜਿਸ ਦੇ ਮਗਰ ਸਾਰਾ ਰਸਾਲਾ ਸਾਵਨ ਦੀ ਘਟਾ ਵਾਂਗ ਘੋਰਦਾ ਜਾਂਦਾ ਸਾ, ਉਸ ਵੇਲੇ ਕਲਗੀ ਜਿਗਾ ਜੜਾਊਆਂ ਨਾਲ ਸਜੇ ਦਸਤਾਰੇ ਅਤੇ ਸ਼ਸਤ੍ਰਾਂ ਅਰ ਸੰਜੋਆਂ ਨਾਲ ਕੇੜੇ ਹੋਏ ਸਵਾਰ ਇਕ ਬਬਰ ਸ਼ੇਰ ਮਾਲੂਮ ਹੁੰਦੇ ਸਨ ਜਿਸ ਤੇ ਓਹ ਸ੍ਰੀ ਹਜ਼ੂਰ ਮਹਾਰਾਜਾ ਦੇ ਜਲਾਲ ਦਾ ਜਲਵਾ ਦਿਖਾ ਕੇ ਹਾਸਦਾਂ ਦੇ ਹੌਂਸਲੇ ਤੋੜਦੇ ਸਨ॥

ਪਰੰਤੂ ਜਦ ਕੋਈ ਸਰਦਾਰ ਦੂਰ ਤੇ ਹੀ ਰਸਾਲੇ ਨੂੰ ਕੁਦਾਕੇ ਵੱਡੀ ਧੂਮ ਧਾਮ ਨਾਲ ਆਉਂਦਾ ਅਤੇ ਸ੍ਰੀ ਮਹਾਰਾਜਾ ਦੇ ਅੱਗੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦਾ ਸਾ ਫਿਰ ਬਾਜ ਵਾਂਗ ਘੋੜੇ ਨੂੰ ਉਡਾਕੇ ਲੰਘਦਾ ਤਦ ਸ੍ਰੀ ਲਾਟ ਸਾਹਿਬ ਮਹਾਰਾਜ ਤੇ ਪੁਛਦੇ ਸਨ ਕਿ "ਕਿਆ ਇਹੋ ਸਰਦਾਰ ਹਰੀ ਸਿੰਘ ਹੈ" ਜਿਸ ਦਾ ਉੱਤ੍ਰ ਮਹਾਰਾਜਾ ਸਾਹਿਬ ਇਹ ਦੇਂਦੇ ਸੇ ਕਿ "ਨਹੀਂ ਸਾਹਿਬ ਇਹ ਹਰੀ ਸਿੰਘ ਨਹੀਂ ਹੈ।"

ਇਸੇ ਤਰ੍ਹਾਂ ਜਦ ਦੂਸਰਾ ਤੀਸਰਾ ਚੌਥਾ ਪੰਜਵਾਂ ਆਦਿਕ ਰਸਾਲਾ ਅਪਨੀ ਪੂਰੀ ਸਮਰੱਥਾ ਨੂੰ ਲੈ ਕੇ ਨਿਕਲਦਾ ਸਾ ਅਰ ਗੱਜ ਕੇ ਜੈਕਾਰ ਗਜਾਉਂਦਾ ਸਾ ਤਦ ਫਿਰ ਹਰ ਇੱਕ ਨੂੰ ਲਾਟ ਸਾਹਿਬ ਪੁੱਛਦੇ ਸਨ ਕਿ "ਕਿਆ ਇਹੋ ਸਰਦਾਰ ਹਰੀ ਸਿੰਘ ਹੈ" ਤਦ ਫਿਰ ਸਰਕਾਰ ਆਖਦੀ ਸੀ ਕਿ "ਨਹੀਂ ਸਾਹਿਬ ਇਹ ਨਹੀਂ।" ਉਸ ਵੇਲੇ ਸਭ ਏਹੋ ਖਯਾਲ ਕਰਦੇ ਸਨ ਕਿ ਸਾਰੀ ਦੁਨੀਆਂ ਦਾ ਚੰਗਾ ਘੋੜਾ ਅਤੇ ਜੁਆਨ ਇਸ ਜਗ੍ਹਾਂ ਪਰ ਹੀ ਕੱਠਾ ਕੀਤਾ ਗਿਆ ਹੈ ਜਿਸ ਤੇ ਕੁਝ ਪਾਰਾਵਾਰ ਨਹੀਂ ਆਉਂਦਾ ਸਾ।

ਸਭ ਤੋਂ ਮਗਰੋਂ ਜਦ ਸਰਦਾਰ ਹਰੀ ਸਿੰਘ ਸਾਹਿਬ ਅਪਨੇ ਰਸਾਲੇ ਨੂੰ ਲੈ ਕੇ ਨਿਕਲੇ ਉਸ ਵੇਲੇ ਦੀ ਧੂਮ ਧਾਮ ਇੱਕ ਵੱਖਰੀ ਹੀ ਦਿਖਾਈ ਦੇਂਦੀ ਸੀ ਜਿਨ੍ਹਾਂ ਦੇ ਸਾਰੇ ਘੋੜੇ ਇਕੋ ਰੰਗ ਦੇ ਅਰ ਇਕੋ ਜੇਹੇ ਭਾਰੀ ਜੰਗੀ ਸਵਾਰ ਉਨ੍ਹਾਂ ਪਰ ਮੂਰਤਾਂ ਵਾਂਗ ਜੜੇ ਹੋਏ ਨਜਰ ਆਉਂਦੇ ਸੇ ਜਿਨ੍ਹਾਂ ਦੇ ਸਿਰ ਪੈਰਾਂ ਤਕ ਸਰਬ ਲੋਹ ਹੀ ਸਜਿਆ ਹੋਇਆ ਸਾ ਉਨ੍ਹਾਂ ਦੀ ਚਮਕ ਦਮਕ ਅਤੇ ਭਯਾਨਕ ਭਬਕ ਦੇ ਅੱਗੇ ਕਿਸੇ ਦੇ ਦਮ ਮਾਰਨ ਦੀ ਜਗ੍ਹਾਂ ਨਹੀਂ ਸੀ, ਇਸੇ ਤਰ੍ਹਾਂ ਸਰਦਾਰ ਹਰੀ ਸਿੰਘ ਸਾਹਿਬ ਸ਼ਸਤ੍ਰ ਬਸਤ੍ਰਾਂ ਨਾਲ ਸਜੇ ਹੋਏ ਜਿਗਾ ਤੇ ਕਲਗੀ ਨਾਲ ਬਨੇ ਠਨੇ ਹੋਏ "ਜਿਨ੍ਹਾਂ ਦੀ ਸੂਰਤ ਦਸਦੀ ਸੀ ਕਿ ਦੁਨੀਆਂ ਪਰ ਇਹ ਇਕੋ ਬਹਾਦ੍ਰ ਹੈ ਜੋ ਸਾਰੀ ਸਰਹੱਦ ਲਈ ਅਜਰਾਈਲ ਫਿਰਸ਼ਤਾ ਹੈ" ਆਏ ਅਤੇ ਸ਼੍ਰੀ ਵਾਹਿਗੁਰੂ ਜੀ ਕੀ ਫਤੇ ਗਜਾਈ ਤਦ ਉਸੇ ਵੇਲੇ ਲਾਟ ਸਾਹਿਬ ਉੱਠਕੇ ਖੜੇ ਹੋ ਗਏ ਅਤੇ ਪੱਟਾਂ ਪਰ ਹੱਥ ਮਾਰਕੇ ਜੋਰ ਨਾਲ ਬੋਲੇ ਕਿ "ਜੇ ਇਹ ਸਰਦਾਰ ਹਰੀ ਸਿੰਘ ਨਹੀਂ ਤਾਂ ਕਿਆ ਕੋਈ ਖੁਦਾ ਹੋਵੇਗਾ" ਜਿਸ ਪਰ ਮਹਾਰਾਜਾ ਨੇ ਹੱਸ ਕੇ ਕਿਹਾ ਹਾਂ ਸਾਹਿਬ ਏਹੋ ਹੈ, ਜਿਸ ਦੀ ਛਬ ਨੂੰ ਦੇਖਕੇ ਲਾਟ ਸਾਹਿਬ ਦਾ ਰੋਮ ਰੋਮ ਪ੍ਰਸੰਨ ਹੋ ਗਿਆ ਅਤੇ ਆਖਨ ਲੱਗੇ ਕਿ ਇਸ ਦੇ ਅੱਗੇ ਕਾਬਲ ਦਾ ਫਤੇ ਕਰਨਾ ਕਿਆ ਬਾਤ ਹੈ। ਪਾਠਕ ਦੇਖ ਸਕਦੇ ਹਨ ਕਿ ਇਹ ਕੋਈ ਥੋੜੀ ਸਮਰੱਥਾ ਵਾਲੀ ਬਾਤ ਨਹੀਂ ਸੀ।



# ਭਾਈ ਦਿੱਤ ਸਿੰਘ ਗਿਆਨੀ ਜੀ ਦੇ ਲੈਕਚਰ ਦੀ ਹੂ-ਬ-ਹੂ ਵੰਨਗੀ

ਇਹ ਲੈਕਚਰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮਾਮੂਲੀ ਜਲਸੇ ਵਿਚ ਹੋਏ ਸਨ ਜਿਨ੍ਹਾਂ ਵਿਚ ਲਾਹੌਰ ਦੀ ਸਾਰੀ ਸੰਗਤ ਸੁਣਨ ਨੂੰ ਆਈ ਅਤੇ ਚੰਗੇ ਚੰਗੇ ਸ੍ਰਦਾਰ ਅਤੇ ਖਾਲਸਾ ਕੌਮ ਦੇ ਸਿੰਘ ਭਾਈ ਜੋ ਵਿਦਵਾਂਨ ਸਨ ਉਸ ਸਮੇਯ ਪਰ ਬਿਰਾਜਮਾਨ ਥੇ- ਪਹਿਲੇ ਰਾਗੀਆਂ ਸਿੰਘਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬਦਾਂ ਦਾ ਕੀਰਤਨ ਗਾਇਨ ਕੀਤਾ-ਉਸ ਤੇ ਪਿਛੇ ਭਾਈ ਜਵਾਹਰ ਸਿੰਘ ਸਕ੍ਰੈਟਰੀ ਸਭਾ ਨੇ ਕਥਾ ਕੀਤੀ ਜਿਸ ਤੋਂ ਪਿਛੋਂ ਭਾਈ ਸਾਹਿਬ ਨੇ ਇਕ ਵਿਖਯਾਨ ਜੋ ਅਤਯੰਤ ਮਨੋਹਰ ਥਾ ਦਿਤਾ........

*ਵਿਖਿਆਨ ਦਾ ਸੰਖੇਪ:-*

"... ਇਸ ਤੋਂ ਪਿਛੋਂ ਭਾਈ ਦਿੱਤ ਸਿੰਘ ਗਯਾਨੀ ਨੇ ਖੜੇ ਹੋ ਕਰ ਕੇ ਆਖਿਯਾ ਕਿ ਮੇਰੇ ਪਿਯਾਰੇ ਖਾਲਸਾ ਸਾਹਿਬੋ ਜੋ ਕੁਛ ਸਕ੍ਰੈਟਰੀ ਸਾਹਿਬ ਨੇ ਆਪ ਅੱਗੇ ਕਥਨ ਕੀਤਾ ਹੈ ਸੋ ਸਭ ਠੀਕ ਹੈ ਕਿਉਂਕਿ ਇਹ ਹਮੇਸ਼ਾ ਹੀ ਹੁੰਦਾ ਰਿਹਾ ਹੈ ਕਿ ਜਿਸ ਮਹਾਤਮਾ ਨੈ ਕਿਸੇ ਧਰਮ ਨੂੰ ਚਲਾਇਆ ਹੈ ਤਦ ਉਸ ਨੈਂ ਸਾਰੀਆਂ ਬੁਰਾਈਆਂ ਤੇ ਜੁਦਾ ਕੀਤਾ ਹੈ- ਪਰ ਕੁੱਛ ਦਿਨ ਗੁਜਰ ਜਾਣੇ ਦੇ ਪਿੱਛੇ ਅਤੇ ਉਸ ਕੌਮ ਵਿਚ ਲਾਲਚੀ ਯਾ ਖੁਦਗਰਜ ਆਦਮੀ ਪੈਦਾ ਹੋਣੇ ਦੇ ਕਾਰਣ ਕਈ ਬੁਰਿਆਈਆਂ ਆ ਕੇ ਉਸ ਵਿਚ ਧਸ ਜਾਂਦੀਆਂ ਹਨ- ਫੇਰ ਜਦ ਕੋਈ ਉਨ੍ਹਾਂ ਬੁਰਾਈਆਂ ਨੂੰ ਦੂਰ ਕਰਨਾ ਚਾਹੁੰਦਾ ਹੈ ਤਦ ਉਹ ਖੁਦਗਰਜ ਆਦਮੀ ਉਸ ਦੇ ਮਾਰਨ ਅਤੇ ਦੇਸ ਯਾ ਕੌਮ ਵਿਚੋਂ ਨਿਕਾਲਨ ਲਈ ਕੋਸ਼ਸ਼ ਕਰਦੇ ਹਨ- ਜਿਸ ਪ੍ਰਕਾਰ ਜਦ ਥਿਯੂਡੋਰ ਪਾਰਕਰ ਨੇ ਮੁਲਕ ਵਿਚੋਂ ਗੁਲਾਮੀ ਦੀ ਰਸਮ ਦੂਰ ਕਰਨੀ ਚਾਹੀ ਥੀ ਤਦ ਉਸ ਨੈ ਜਗਹਿ ਜਗਹਿ ਫਿਰਕੇ ਵਿਖਯਾਨ ਦੇਣੇ ਸ਼ੁਰੂ ਕੀਤੇ ਅਤੇ ਲੋਕਾਂ ਨੂੰ ਆਖਿਆ ਕਿ ਆਦਮੀ ਦਾ ਆਦਮੀ ਹਮੇਸ਼ਾਂ ਲਈ ਗੁਲਾਮ ਰਹਿਣਾ ਪਰਮੇਸ਼ਵਰ ਦੀ ਮਰਜੀ ਤੇ ਵਿਰੁੱਧ ਹੈ- ਤਦ ਖੁਦਗਰਜ ਲੋਕਾਂ ਨੈਂ ਉਸ ਦੇ ਵਿਰੁੱਧ ਕਈ ਕਮੇਟੀਆਂ ਕੀਤੀਆਂ ਅਤੇ ਉਸ ਨੂੰ ਕਾਫਰ ਅਤੇ ਬੇਈਮਾਨ ਆਖਣਾ ਅਰੰਭ ਕੀਤਾ ਪਰ ਅੰਤ ਨੂੰ ਕਿਯਾ ਹੋਇਆ ਕਿ ਉਸ ਬਹਾਦਰ ਆਦਮੀ ਨੈਂ ਗੁਲਾਮੀ ਦੀ ਰਸਮ ਨੂੰ ਨਿਰਮੂਲ ਕਰ ਦਿੱਤਾ-

ਫੇਰ ਜਦ ਯੂਰਪ ਵਿਚਿ ਪੋਪਾਂ ਦਾ ਐਥੋਂ ਤੱਕ ਜੋਰ ਹੋ ਗਿਯਾ ਸੀ ਕਿ ਉਸ ਸਮੇਯ ਦਾ ਪਾਦਿਸ਼ਾਹਿ ਉਨ੍ਹਾਂ ਦਾ ਚੇਲਾ ਬਣ ਗਿਯਾ ਸੀ ਓਤੇ ਪੋਪ ਲੋਕ ਬੀ ਲੋਕਾਂ ਤੇ ਰੁਪਇਆ ਲੈ ਕਰਕੇ ਸੁਰਗ ਨੂੰ ਭੇਜਨ ਲਗ ਪਏ ਸਨ- ਤਦ ਲੂਥਰ ਜੋ ਇਕ ਗਰੀਬ ਆਦਮੀ ਦਾ ਪੁੱਤ੍ਰ ਥਾ ਉਸ ਨੇ ਇਸ ਬੁਰੀ ਰੀਤੀ ਦੇ ਦੂਰ ਕਰਨ ਲਈ ਉਦਮ ਕੀਤਾ ਅਤੇ ਨਗ੍ਰ ਨਗ੍ਰ ਵਿਚਿ ਭਰਮਕੇ ਆਪਣੇ ਵਿਖਯਾਨ ਦੇਣੇਂ ਅਰੰਭ ਕੀਤੇ ਜਿਨਾਂ ਨੂੰ ਸੁਣ ਕੇ ਪੋਪਾਂ ਨੈਂ ਰੂਮ ਦੇ ਪਾਦਸਾਹਿ ਦੀ ਸਰਨ ਲਈ ਅਤੇ ਲੂਥਰ ਨੂੰ ਕਾਫਿਰ ਆਖ ਕਰਕੇ ਬਾਦਸਾਹਿ ਨੂੰ ਉਸ ਦੇ ਉਲਟ ਕਰ ਦਿੱਤਾ- ਤਦ ਬਾਦਿਸਾਹਿ ਅਤੇ ਪੋਪਾਂ ਨੈਂ ਮਿਲ ਕਰ ਕੇ ਉਸ ਨੂੰ ਕੌਮ ਵਿਚੋਂ ਖਾਰਜ ਕਰਨ ਲਈ ਹੁਕਮਨਾਮੇ ਜਾਰੀ ਕੀਤੇ ਅਤੇ ਸਾਰੇ ਮੁਲਕ ਵਿਚਿ ਸਦ੍ਰਖੁ ਕਰਾਉਣ ਨੂੰ ਪੋਪ ਗਏ। ਐਥੋਂ ਤਕ ਜੋ ਉਸ ਕੌਮ ਤੇ ਖਾਰਜ ਛੱਡ ਕਰਕੇ ਕਾਨੂੰਨ ਤੇ ਬੀ ਖਾਰਜ ਕੀਤਾ ਤੇ ਉਹ ਬਿਚਾਰਾ ਗਰੀਬ ਆਦਮੀ ਠੋਕਰਾਂ ਖਾਂਦਾ ਅਤੇ ਧੱਕੇ ਪਰ ਧੱਕਾ ਖਾਂਦਾ ਆਪਣੇ ਕੰਮ ਨੂੰ ਲਈ ਚਲਿਆ ਗਿਯਾ ਜਿਸ ਦਾ ਫਲ ਇਹ ਹੋਇਆ ਜੋ ਉਸ ਨੈਂ ਪੋਪਾਂ ਦੀ ਕਾਰਵਾਈ ਨੂੰ ਨਿਰਮੂਲ ਕੀਤਾ ਅਤੇ ਫਤੇ ਪਾਈ ਮੁਲਕ ਨੀਂ ਪੋਪਾਂ ਦੇ ਫੰਧੇ ਤੇ ਛਡਾਇਆ-

ਇਧਰ ਖਾਲਸਾ ਕੌਮ ਦੀ ਉੱਨਤੀ ਦੇ ਰੋਕਨ ਲਈ ਕਾਜੀਆਂ ਨੇ ਔਰੰਗਜੇਬ ਨੂੰ ਨਾਲ ਲੈ ਕਰ ਕੇ ਕਤਲ ਆਤ ਦੇ ਫਤਵੇ ਦਿਤੇ ਸੌ ਸੌ ਅਤੇ ਪੰਝੀ ਪੰਝੀ ਰੁਪਏ ਨੂੰ ਸਿੱਖ ਦਾ ਸਿਰਿ ਵਿਕਿਆ- ਪਰ ਅੰਤ ਨੂੰ ਕਿਯਾ ਹੋਇਆ ਜੋ ਚੁਗੱਤਿਆਂ ਦੀ ਸਲਤਨਤ ਨੂੰ ਉਲਟਾ ਕਰਕੇ ਇਹਿ ਕੌਮ ਆਪਣੇ ਧਰਮ ਦੇ ਝੰਡੇ ਨੂੰ ਉਚਾ ਲੈ ਗਈ-

ਹੋਰ ਸਈਯਦ ਅਹਿਮਦ ਖਾਂ ਅਲੀਗੜ ਦੇ ਰਹਿਣੇਂ ਵਾਲੇ ਦਾ ਹਾਲ ਦੇਖੋ ਕਿ ਜਦ ਉਸ ਨੈਂ ਮੁਸਲਮਾਨ ਕੌਮ ਦੀ ਬੁਰਿਆਈ ਦੇ ਦੂਰ ਕਰਨ ਲਈ ਉਦਮ ਕੀਤਾ ਤਦ ਇਨਾਂ ਮੁਸਲਮਾਨਾਂ ਨੇ ਉਸ ਨੂੰ ਕਾਫਰ ਆਖਿਯਾ ਅਤੇ ਮੱਕੇ ਤੇ ਫਤਵੇ ਆ ਗਏ ਕਿ ਇਹਿ ਆਦਮੀ ਕਾਫਿਰ ਹੈ ਪਰ ਅੰਤ ਨੂੰ ਕਿਯਾ

ਹੋਇਆ ਜੋ ਉਸ ਦੇ ਦੁਸਮਨ ਹੀ ਉਸਦੇ ਮਿਤ੍ਰ ਹੋਏ-

ਐ ਖਾਲਸਾ ਭਾਇਓ ਕਿਥੇ ਹਨ ਓਹ ਆਦਮੀ ਜੋ ਪਾਰਕਰ ਸਾਹਿਬ ਦੇ ਮੁਕਾਬਿਲੇ ਪਰ ਖੜੇ ਥੇ ਅਤੇ ਕਿਥੈ ਹੈ ਉਹ ਰੂਮ ਦਾ ਪਾਦਿਸਾਹਿ ਅਤੇ ਉਨ੍ਹਾਂ ਪੋਪਾਂ ਦੇ ਝੁੰਡ ਜੋ ਲੂਥਰ ਦੇ ਖਾਰਜ ਕਰਨੇ ਲਈ ਦਸੂਖਹ ਕਰਾਉਂਦੇ ਸੇ-ਕਿਥੇ ਹੈ ਏਹ ਉਰੰਗਜੇਬ ਅਤੇ ਖੁਲਿਆਂ ਤੰਬਿਆਂ ਵਾਲੇ ਕਾਜੀ ਜਿਨ੍ਹਾਂ ਨੈਂ ਤਲਵਾਰ ਦੇ ਜੋਰ ਨਾਲ ਫਤਵੇ ਦੇ ਕੇ ਦਬਾਉਣਾ ਚਾਹੁੰਦੇ ਸੇ-ਕਿਥੇ ਹਨ ਓਹ ਮੁਸਲਮਾਨ ਅਤੇ ਮੱਕੇ ਦੇ ਕਾਜੀ ਜਿਨਾਂ ਨੇ ਸੈਦ ਅਹਿਮਦ ਨੂੰ ਕਾਫਰੀ ਦਾ ਫਤਵਾ ਦਿੱਤਾ ਸੀ-ਕਿਤੇ ਨਹੀਂ- ਤੇ ਉਨਾਂ ਬਹਾਦ੍ਰਾਂ ਦੇ ਕੰਮ ਹਮੇਸ਼ਾਂ ਤੱਕ ਰਹਿਨਗੇ ਅਤੇ ਹੁਣ ਹਨ-

ਇਸੀ ਪ੍ਰਕਾਰ ਇਹਿ ਖਾਲਸਾ ਕੌਮ ਜੋ ਇਕ ਹਜਾਰਾਂ ਦੁਖਾਂ ਰੂਪੀ ਬ੍ਰਿਛ ਦਾ ਅੰਮ੍ਰਿਤ ਰੂਪ ਫਲ ਹੈ ਇਸ ਨੂੰ ਸਾਡੇ ਗੁਰੂ ਮਹਾਰਾਜ ਜੀ ਨੇ ਖਾਲਸੇ ਦੀ ਬ੍ਰਿਧੀ ਲਈ ਉਤਪਤ ਕੀਤਾ ਸੀ ਪਰ ਕੇਹੀ ਅਫਸੋਸ ਦੀ ਗੱਲ ਹੈ ਜੋ ਸਾਡੀ ਕੌਮ ਦੇ ਖੁਦਗਰਜ ਬੀ ਇਸ ਕੌਮ ਨੂੰ ਉਨਤੀ ਪਰ ਨਹੀਂ ਦੇਖ ਸਕਦੇ ਅਤੇ ਜੋ ਸਿੰਘ ਇਸ ਦੀ ਭਲਿਆਈ ਵਾਸਤੇ ਕੋਈ ਕੰਮ ਕਰਨਾ ਚਾਹੁੰਦਾ ਹੈ ਉਸ ਨੂੰ ਇਹਿ ਲੋਕ ਜੋ ਖੁਦਗਰਜ ਹਨ ਨਿੰਦਕ ਅਤੇ ਨਾਸਤਕ ਆਖ ਕਰਕੇ ਲੋਕਾਂ ਵਿਚਿ ਉਸ ਨੂੰ ਬੁਰਾ ਭਲਾ ਆਖਦੇ ਹਨ- ਜੈਸਾ ਕਿ ਬਹੁਤ ਲੋਕ ਆਖਦੇ ਹਨ ਕਿ ਖਾਲਸਾ ਅਖਬਾਰ ਵਿਚ ਲਿਖਿਯਾ ਹੈ ਕਿ ਖਾਲਸਾ ਧਰਮ ਵਿਚਿ ਬੁਤ ਪ੍ਰਸਿਧ ਨਹੀਂ ਹੈ- ਦੇਖੋ ਗੁਰਦਵਾਰਿਆਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਨਨ ਨੂੰ ਬੁਤ ਪ੍ਰਸਿਤ ਆਖਦੇ ਹਨ ਧਰਮ ਦੀ ਗਿਲਾਨੀ ਹੋ ਰਹੀ ਹੈ ਇਸ ਵਾਸਤੇ ਲੋਕਾਂ ਦੇ ਚਿਤਾਂ ਨੂੰ ਭਰਮਾ ਰਹੇ ਹਨ।

ਐ ਖਾਲਸਾ ਭਾਇਓ ਅਜੇਹੇ ਧੋਖੇ ਦੇ ਕਰਕੇ ਸਿਧੇ ਸਾਦੇ ਸਿਖਾਂ ਨੂੰ ਭਰਮਾਉਨਾ ਚਾਹੁੰਦੇ ਹਨ- ਅਸੀਂ ਉਨਾਂ ਭਰੋਮਾਉਣ ਵਾਲੇ ਭਾਈਆਂ ਨੂੰ ਪੁਕਾਰ ਕੇ ਆਖਦੇ ਹਾਂ ਤੁਸੀਂ ਸਾਡੇ ਸਾਮਨੇਂ ਆਓ ਅਤੇ ਸਿਧਿ ਕਰੋ ਕਿ ਖਾਲਸਾ ਧਰਮ ਵਿਚਿ ਬੁਤ ਪ੍ਰਸਿਤ ਹੈ- ਅਰ ਜੇ ਤੁਸੀਂ ਸਿਧਿ ਕਰ ਦੇਵੋਗੇ ਤਕ ਅਸੀਂ ਆਪਣੀਆਂ ਪਗੜੀਆਂ ਅਤੇ ਹੱਥਾਂ ਪੈਰਾਂ ਵਿਚਿ ਬੀ ਬੁੱਤਾਂ ਨੂੰ ਗਹਿਣੇ ਦੀ ਜਗਹਿ ਰੱਖਾਂਗੇ ਅਤੇ ਆਪਣੀਆਂ ਇਸਤ੍ਰੀਆਂ ਦੇ ਗਲਾਂ ਵਿਚਿ ਬੀ ਬੁੱਤਾਂ ਨੂੰ ਮਾਲਾ ਯਾ ਨਾਮ ਦੀ ਥਾਇ ਪਾਵਾਂਗੇ ਬਲਕੇ ਅਸੀਂ ਸ਼ਹਿਰ ਛੱਡ ਕੇ ਪਹਾੜਾਂ ਵਿਚਿ ਚਲੇ ਜਾਵਾਂਗੇ- ਜਿਥੇ ਹੇਠ ਉਤੇ ਪਥਰਾਂ ਨੂੰ ਹੀ ਰੱਖ ਕੇ ਸਵਾ ਕਰਾਂਗੇ-

ਐ ਪੋਪੋ ਤੁਸੀਂ ਮਛਰ ਦੀ ਤਰਹਿ ਲੋਕਾਂ ਦੇ ਕੰਨਾਂ ਵਿਚਿ ਕਿਯਾ ਭਿਣ ਭਿਣ ਕਰਦੇ ਹੋ ਤੁਸੀਂ ਸਾਡੇ ਸਾਮਣੇ ਹੋਵੋ ਜਿਸਤੇ ਅਸੀਂ ਦੇਖੀਏ ਕਿ ਤੁਸੀਂ ਕਿਯਾ ਸਿਧਾਂਤ ਰਖਦੇ ਹੋ ਅਤੇ ਤੁਆਨੂੰ ਕਿਸ ਵਸਤ ਦਾ ਗਿਯਾਨ ਹੈ- ਐ ਮੱਛਰ ਰੂਪ ਪੋਪ ਲੀਲਾ ਹੁਣ ਤੂ ਸਤਿਗੁਰਾਂ ਦੇ ਉਪਦੇਸ਼ ਰੂਪੀ ਪ੍ਰਚੰਡ ਪੌਣ ਦੇ ਅੱਗੇ ਨਹੀਂ ਰਹੇਗੀ- ਐ ਪੋਪ ਲੀਲਾ ਤੂੰ ਕਿਥੋਂ ਤੱਕ ਚਲੇਗੀ ਹੁਣ ਤੇਰੇ ਜਾਨ ਦੇ ਦਿਨ ਆ ਗਏ ਹਨ- ਐ ਭਾਇਓ ਤੁਸੀ ਜੋ ਧਰਮ ਦੀ ਗਿਲਾਨੀ ਧਰਮ ਦੀ ਗਿਲਾਨੀ ਕੂਕ ਰਹੇ ਹੋ ਸੋ ਨਾਨਾਲੁੰਮ ਉਹ ਕਿਸ ਤਰਹਿ ਦੀ ਗਿਲਾਨੀ ਹੈ- ਜੇਕਰ ਸਾਬਣ ਲਾਉਂਦਿਆਂ ਲਾਉਂਦਿਆਂ ਕੱਪੜਾ ਮੈਲਾ ਹੁੰਦਾ ਹੈ ਤਾਂ ਬੇਸ਼ਕ ਹੋਣ ਦੇਵੇ ਇਸੀ ਪ੍ਰਕਾਰ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਕਰਦਿਯਾਂ ਕਰਦਿਯਾਂ ਧਰਮ ਵਿਚਿ ਗਿਲਾਨੀ ਹੁੰਦੀ ਹੈ ਤਦ ਹੋਣ ਦਿਓ-

ਐ ਸਾਹਿਬੋ ਦੇਖੋ ਗੇਂਦ ਕਿਯਾ ਚੀਜ ਹੈ ਜਿਸ ਨੂੰ ਆਦਮੀ ਇਕ ਹੱਥ ਵਿਚਿ ਲੈ ਕਰਕੇ ਉਛਾਲਦਾ ਜਾਂਦਾ ਹੈ ਜੋ ਆਦਮੀ ਦੇ ਅੱਗੇ ਕੁਛ ਵਸਤੂ ਨਹੀਂ ਹੈ- ਪਰ ਜਦ ਉਸ ਗੇਂਦ ਨੂੰ ਆਪਣੇਂ ਬਲ ਨਾਲ ਧਰਤੀ ਪਰ ਮਾਰਦੇ ਹੈ ਤਦ ਉਹ ਮਾਰਨ ਵਾਲੇ ਤੇ ਬੀ ਦੋ ਹੱਥ ਉੱਚੀ ਜਾਂਦੀ ਹੈ-ਇਸੀ ਪ੍ਰਕਾਰ ਭਾਵੇਂ ਅਸੀਂ ਲੋਕ ਉਨਾਂ ਲੋਕਾਂ ਦੇ ਮੁਕਾਬਿਲੇ ਪਰ ਜੋ ਸਾਥੋਂ ਉਲਟ ਹੋ ਕੇ ਕੌਮ ਨੂੰ ਗੁਲਾਮ ਬਣਾਉਨਾਂ ਚਾਹੁੰਦੇ ਹਨ ਕੁੱਛ ਚੀਜ ਨਹੀਂ ਹਾਂ ਪਰ ਕਿਆ ਆਪ ਵਿਚਿ ਗੇਂਦ ਜਿਤਨਾ ਬੀ ਖਿਯਾਲ ਨਹੀਂ ਹੈ ਕਿ ਜਦ ਕੋਈ ਆਪ ਨੂੰ ਦੁੱਖ ਦੇਵੇਗਾ ਤਦ ਉਸਤੇ ਬੀ ਦੋ ਕਦਮ ਬੜੋਗੇ- ਤੁਸੀਂ ਕਿਸੇ ਖੁਦਗਰਜੀ ਪਰ ਨਹੀਂ ਹੋ ਪ੍ਰੰਤੂ ਕੇਵਲ ਸੱਤਯ ਧਰਮ ਪਰ ਹੋ ਅਰ ਜੋ ਲੋਗ ਤੁਆਡੇ ਮੁਕਾਬਿਲੇ ਪਰ ਹਨ ਸੋ ਖੁਦ ਕਿਸੇ ਦਿਨ ਨੂੰ ਗੁਰਾਂ ਦੇ ਉਪਦੇਸ਼ ਨੂੰ ਸਮਝਨਗੇ ਤੇ ਤੁਆਨੂੰ ਪਿਯਾਰ ਕਰਨਗੇ ਅਰ ਜੋ ਲੋਗ ਆਪ ਨੂੰ ਬੁਤੁਪ੍ਰਸਿਤ ਦਾ ਤਰਜਮਾਂ ਗੁਰਦਵਾਰੇ ਅਤੇ ਤਖਤ ਕਰਕੇ ਸੁਣਾਉਂਦੇ ਹਨ ਉਹੁ ਆਦਮੀ ਯਾਂ ਤਾਂ ਵਿਦਯਾਹੀਣ ਹਨ ਯਾਂ ਆਪ ਨੂੰ ਧੋਖਾ ਦਿੰਦੇ ਹਨ ਕਿਉਂਕਿ ਅਸੀਂ ਆਪਣੇ ਖਾਲਸਾ ਅਖਬਾਰ ਵਿਚਿ ਕਈ ਵੇਰ ਛਾਪ ਚੁਕੇ ਹਾਂ ਕਿ ਗੁਰਦਵਾਰਿਆਂ ਦਾ ਸਨਮਾਨ ਕਰਨਾ ਬੁਤ ਪ੍ਰਸਿਤ ਨਹੀਂ ਹੈ ਕਿਉਂਕਿ ਬੁਤ ਪ੍ਰਸਿਤ ਉਹ ਹੁੰਦੀ ਹੈ ਜੋ ਕਿਸੇ ਜੜ ਅਲਪੱਗ ਪਦਾਰਥ ਨੂੰ ਪਰਮੇਸ਼ਵਰ ਮੰਨ

**ਬਾਕੀ ਸਫਾ 30 'ਤੇ**

ਕਵਿਤਾ ਝਰੋਖਾ

# *ਮਾਂ ਦੀ ਕੁੱਖ ਵਿਚੋਂ ਧੀ ਦੀ ਅਰਜੋਈ*

*ਨਸੀਬ ਸਿੰਘ 'ਸੇਵਕ'*

ਮਾਏ ਨੀ ਸੁਣ ਮੇਰੀ ਅਰਜੋਈ,
ਤੂੰ ਹੀ ਕਿਉਂ ਮੇਰੀ ਵੈਰਨ ਹੋਈ?
ਹਾੜਾ ਮੈਨੂੰ ਜਨਮ ਲੈ ਲੈਣ ਦੇ।
ਬਾਪੂ, ਬੇਬੇ ਤਾਂ ਕਹਿ ਲੈਣ ਦੇ।

ਹਾੜਾ ਵੇ ਮੇਰਿਆ ਬਾਬਲਾ,
ਕਿਉਂ ਧੀ ਨਾਲ ਪਾਪ ਕਮਾਉਂਦਾ ਏਂ?
ਅਪਣੀ ਫੋਕੀ ਇੱਜਤ ਲਈ,
ਮੈਨੂੰ ਕੁੱਖ ਵਿਚ ਕਤਲ ਕਰਾਉਂਦਾ ਏਂ?

ਵਾਸਤਾ ਵੇ ਮੇਰਿਆ ਸੋਹਣਿਆ ਵੀਰਾ,
ਬਾਪੂ ਬੇਬੇ ਨੂੰ ਸਮਝਾ ਆ ਕੇ।
ਤੈਨੂੰ ਵਾਸਤਾ ਈ ਭੈਣ ਦੀ ਰੱਖੜੀ ਦਾ,
ਅੱਜ ਨੰਨ੍ਹੀ ਦੀ ਜਾਨ ਬਚਾ ਆ ਕੇ।

*ਸੁਣ ਨੀ ਮੇਰੀ ਨਾਨੀ ਮਾਏ,*
*ਤੂੰ ਵੀ ਕਰੇਂ ਸ਼ੈਤਾਨੀ ਮਾਏ।*
*ਮੇਰੀ ਮਾਂ ਤਾਂ ਤੂੰ ਜੰਮੀ ਸੀ,*
*ਫਿਰ ਮੈਂ ਕਿਉਂ ਬੇਗਾਨੀ ਮਾਏ?*

ਨਾਨਾ ਜੀ, ਦੋਹਤੀ ਦੀ ਅਰਜੋਈ ਏ,
ਜਗਤ ਦੀ ਜਨਨੀ, ਜਨਮ ਤੋਂ ਪਹਿਲਾਂ ਮੋਈ ਏ।
ਤੂੰ ਤਾਂ ਲਾਡ ਲਡਾ ਲੈਣੇ ਸੀ,
ਮੰਮੀ ਡੈਡੀ ਹੁਰੀਂ ਸਮਝਾ ਲੈਣੇ ਸੀ।

ਹਾੜਾ ਤ੍ਰਿੰਜਣਾਂ 'ਚ ਕੱਤਦੀਓ ਕੁੜੀਓ,
ਪੇਕਿਆਂ ਦੇ ਘਰ ਵਸਦੀਓ ਕੁੜੀਓ,
ਤੁਸੀਂ ਹੀ ਹਾਅ ਦਾ ਨਾਹਰਾ ਲਾ ਦਿਉ,
ਮੇਰੇ ਘਰ ਦਾ ਰਾਹ ਵਿਖਾ ਦਿਉ।

ਹਾੜਾ ਪਿੰਡ ਦੀ ਭੈਣ ਦੇ ਵੀਰੋ,
ਮੈਨੂੰ ਵੀ ਕੁੱਝ ਕਹਿਣ ਦਿਓ ਵੀਰੋ।
ਕਤਲ ਕਰਨ ਲੱਗਾ ਮੈਨੂੰ ਕੁੜਮ ਕਬੀਲਾ,
ਨੰਨ੍ਹੀ ਜਾਨ ਦਾ ਕਰੋ ਕੋਈ ਹੀਲਾ।
ਗੁਆਂਢੀਓ ਵੇ ਕੋਈ ਸੁਣ ਲਉ ਚੀਕਾਂ,
ਜਨਮ ਤੋਂ ਪਹਿਲਾਂ ਹੀ ਮੈਂ ਮੌਤ ਉਡੀਕਾਂ।
ਬਾਬਲ ਮੇਰਾ ਹੋਇਆ ਕਸਾਈ,
ਤੁਸੀਂ ਹੀ ਆ ਕੇ ਹੋਵੋ ਸਹਾਈ।

ਹਾੜਾ ਮੇਰੇ ਪਿੰਡ ਦੇ ਵੱਡੇ ਵਡੇਰਿਓ,
ਮੈਂ ਘਿਰ ਗਈ ਚਾਰ ਚੁਫੇਰਿਓਂ,
ਮੇਰੀ ਅੰਮੜੀ ਨੂੰ ਸਮਝਾ ਦਿਓ,
ਉਸ ਤੋਂ ਜੰਮਣ ਘੁੱਟੀ ਪਿਲਾ ਦਿਓ।

ਹਾੜਾ ਮੇਰੇ ਦੇਸ਼ ਵਾਸੀਓ,
ਤਾਏ-ਚਾਚੇ, ਤਾਈ-ਚਾਚੀਓ,
ਤੁਸੀਂ ਹੀ ਕੋਈ ਕਰਮ ਕਮਾ ਦਿਓ,
ਮਾਂ ਦੀ ਕੁੱਖੋਂ ਆਜਾਦ ਕਰਾ ਦਿਓ।

ਹਾੜਾ ਮੇਰੇ ਦੇਸ਼ ਦੀ ਸਰਕਾਰੇ,
ਮੇਰੀ ਅਰਜ ਤੇਰੇ ਦਰਬਾਰੇ।
ਤੁਸੀਂ ਔਰਤਾਂ ਮਰਦ ਹੋ ਸਾਰੇ,
ਬੈਠੇ ਬਣੇ ਕਾਨੂੰਨ ਦੇ ਘਾੜੇ।

ਮੇਰੇ ਲਈ ਕੋਈ ਬਣਤ ਬਣਾ ਦਿਓ,
ਸਦਾ ਲਈ ਮੈਨੂੰ ਮੁਕਤ ਕਰਾ ਦਿਓ।
ਜਨਤਾ ਵਾਂਗ ਕਿਤੇ ਲਾਰੇ ਨਾ ਲਾਇਓ,
ਵੋਟਾਂ ਦੀ ਨਾ ਕਿਤੇ ਭੇਟ ਚੜ੍ਹਾਇਓ।

ਬਾਬਾ ਨਾਨਕ ਨੂੰ ਮੰਨਣ ਵਾਲਿਓ,
ਔਰਤ ਦੀ ਕੁੱਖ ਤੋਂ ਜੰਮਣ ਵਾਲਿਓ।
ਕਿਉਂ ਨਾਨਕ ਤੋਂ ਬੇਮੁੱਖ ਹੁੰਦੇ ਹੋ,
ਉਹਦੀ ਆਤਮਾ ਨੂੰ ਕਿਉਂ ਦੁੱਖ ਦਿੰਦੇ ਹੋ?

ਤੁਸੀਂ ਇਹ ਕਿਉਂ ਭੁੱਲ ਜਾਂਦੇ ਹੋ,
ਕਿ ਹਰ ਰਿਸ਼ਤਾ ਔਰਤ ਨਾਲ ਨਿਭਾਂਦੇ ਹੋ।
ਧੀ, ਭੈਣ, ਮਾਂ, ਪਤਨੀ, ਦੋਸਤ ਬਣਾਂਦੇ ਹੋ,
ਫਿਰ ਵੀ ਕਿਉਂ ਕਤਲ ਕਰਵਾਂਦੇ ਹੋ? ♦♦♦♦

# ਸਿੰਘ ਸਭਾਵਾਂ ਨੇ ਵਿਸਾਰ ਦਿੱਤੀ "ਸਿੰਘ ਸਭਾ ਲਹਿਰ"

ਲੇਖਕ- ਸੁਖਦੇਵ ਸਿੰਘ ਲਾਜ

੧੮੭੩ ਦੀ ਗੱਲ ਹੈ, ਅੰਮ੍ਰਿਤਸਰ ਦੇ ਚਾਰ ਸਿੱਖ ਨੌਜਵਾਨ ਬੱਚਿਆਂ ਨੇ, ਜਿਨ੍ਹਾਂ ਦੇ ਨਾਮ ਆਯਾ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ ਸਨ, ਨੇ ਕੇਸ ਕਟਾ ਕੇ ਇਸਾਈ ਬਣਨ ਦਾ ਐਲਾਨ ਕੀਤਾ, ਪਰੰਤੂ ਪੰਥ ਦਰਦੀਆਂ ਨੇ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ। ਅਜਿਹੇ ਹਾਲਾਤ ਨੂੰ ਮੁੱਖ ਰੱਖਦੇ ਹੋਏ ਪੰਥ ਦਰਦੀਆਂ ਨੇ ਸਿੰਘ ਸਭਾ ਲਹਿਰ ਚਲਾਈ, ਜਿਸਦੇ ਮੁੱਖ ਸੇਵਕਾਂ ਵਿਚੋਂ ਗਿਆਨੀ ਦਿੱਤ ਸਿੰਘ ਜੀ ਦਾ ਨਾਂ ਵਰਣਨਯੋਗ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖਾਂ ਦੀ ਗਿਣਤੀ ੧ ਕਰੋੜ ਤੋਂ ਵੱਧ ਸੀ ਪਰ ੧੮੮੧ ਵਿਚ ਇਸ ਦੀ ਮਰਦਮ ਸ਼ੁਮਾਰੀ ਅਨੁਸਾਰ ਇਹ ਗਿਣਤੀ ੧੮ ਲੱਖ ਰਹਿ ਗਈ। ਬਾਹਰਲੇ ਮੁਲਕਾਂ ਦੀਆਂ ਅਖਬਾਰਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਹੁਣ ਸਿੱਖ ਅਜਾਇਬ ਘਰਾਂ ਵਿਚ ਹੀ ਦਿਸਣਗੇ। ਪਰੰਤੂ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਸਿੰਘ ਸਭਾ ਲਹਿਰ ਚਲਾ ਕੇ ਕੌਮ ਨੂੰ ਖੜ੍ਹਾ ਕਰ ਦਿੱਤਾ ਅਤੇ ਬਹਾਰਲੇ ਮੁਲਕਾਂ ਦੇ ਕਿਆਫੇ ਧਰੇ ਧਰਾਏ ਰਹਿ ਗਏ।

ਗਿਆਨੀ ਦਿੱਤ ਸਿੰਘ ਜੀ ਨੇ ਸਿੱਖੀ ਦੀ ਗਿਰਾਵਟ ਤੇ ਉਸ ਦੇ ਸੁਧਾਰ ਹਿਤ ਕਲਮ ਵਹਾਈ। ਆਪ ਜੀ ਦੇ ਦਿਲ ਵਿੱਚ ਸਿੱਖੀ ਪ੍ਰਤੀ ਦਰਦ, ਤੜਪ, ਪਿਆਰ ਅਤੇ ਕੁੱਝ ਕਰ ਸਕਣ ਦਾ ਇਰਾਦਾ ਸੀ। ਆਪ ਜੀ ਨੇ ਸਿੱਖ ਸਮਾਜ ਨੂੰ ਗੁਰਮਤਿ ਆਸ਼ੇ ਅਨੁਸਾਰ ਉਚੇਰੀ ਮੰਜ਼ਿਲ 'ਤੇ ਲਿਜਾਣਾ ਲੋਚਦੇ ਸਨ। ਗਿਆਨੀ ਦਿੱਤ ਸਿੰਘ ਨਾ ਕੇਵਲ ਪਰੰਪਰਾਵਾਦੀ ਵਿਦਵਾਨ ਅਤੇ ਉਪਦੇਸ਼ਕ ਹੀ ਸਨ, ਸਗੋਂ ਇੱਕ ਚੰਗੇ ਕਵੀ, ਪੰਜਾਬੀ ਪੱਤਰਕਾਰ, ਦਾਰਸ਼ਨਿਕ ਨੁਕਤਾਚੀਨ, ਉੱਚਪਾਏ ਦੇ ਇਨਕਲਾਬੀ ਸਮਾਜ ਸੁਧਾਰਕ ਅਤੇ ਏਕਤਾ ਦੇ ਸੰਚਾਲਕ ਸਨ। ਸਿੰਘ ਸਭਾ ਲਹਿਰ ਦੇ ਮੋਢੀ ਭਾਈ ਗੁਰਮੁੱਖ ਸਿੰਘ ਦੇ ਪ੍ਰਭਾਵ ਹੇਠ ਜੋ ਉਨ੍ਹਾਂ ਕਰ ਦਿਖਾਇਆ ਉਸ ਨੂੰ ਪੰਥ ਸਦਾ ਯਾਦ ਰੱਖੇਗਾ। ਆਪ ੧੮੮੫-੧੯੦੧ ਤੱਕ ਲਗਾਤਾਰ ਖਾਲਸਾ ਅਖਬਾਰ (ਹਫਤਾਵਾਰੀ) ਦੇ ਐਡੀਟਰ ਰਹੇ। ਗਿਆਨੀ ਦਿੱਤ ਸਿੰਘ ਜੀ ਤੋਂ ਬਾਅਦ ਅਜਿਹੇ ਪ੍ਰਭਾਵਸ਼ਾਲੀ ਨੋਟ ਦੇਣ ਵਾਲਾ ਸ਼ਾਇਦ ਕੋਈ ਵਿਰਲਾ ਹੀ ਪੱਤਰਕਾਰ ਪੰਜਾਬੀ ਦੁਨੀਆਂ ਨੂੰ ਨਸੀਬ ਹੋਇਆ ਹੋਵੇ। ਸਮੇਂ ਦੇ ਜਗੀਰਦਾਰ ਪ੍ਰੋ. ਗੁਰਮੁਖ ਸਿੰਘ ਜੀ ਨੂੰ 'ਲਾਂਗਰੀ ਦਾ ਪੁੱਤ' ਅਤੇ ਗਿਆਨੀ ਦਿੱਤ ਸਿੰਘ ਜੀ ਨੂੰ 'ਚੁਮਿਆਰ' ਆਖਕੇ ਭੰਡਦੇ ਰਹੇ। ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਲੇਖਣੀ ਅਤੇ ਭਾਸ਼ਣਾ ਰਾਹੀਂ ਸਿੱਖੀ ਜੀਵਨ ਵਿਚ ਜੋ ਰੂਹ ਭਰੀ, ਉਸ ਕਾਰਨ ਕਰਕੇ ਸਿੱਖ ਵਿਦਵਾਨ ਅਤੇ ਪੰਥ ਹਿਤੈਸ਼ੀ ਸੱਜਣ ਆਪ ਜੀ ਦੇ ਨਾਮ ਨਾਲ 'ਸੁੱਤੀ ਕੌਮ ਨੂੰ ਜਗਾਉਣ ਵਾਲੇ' ਆਦਿਕ ਸ਼ੋਭਾ ਵਾਲੇ ਵਾਕ ਵਰਤ ਕੇ ਆਪਣੀ ਸ਼ਰਧਾ ਅਤੇ ਪਿਆਰ ਜਤਾਉਂਦੇ ਹਨ।

ਅੱਜ ਫੇਰ ਕੌਮ ਗੂੜ੍ਹੀ ਨੀਂਦ ਸੌਂ ਗਈ ਹੈ, ਸ਼ਾਇਦ ਗਿਆਨੀ ਦਿੱਤ ਸਿੰਘ ਜੀ ਦੇ ਸਮੇਂ ਤੋਂ ਵੀ ਕਿਤੇ ਵੱਧ। ਇਹ ਪ੍ਰਗਟਾਵਾ ਅਸੀਂ ਕੋਈ ਆਪਣੇ ਤੌਰ ਤੇ ਨਹੀਂ ਕਰ ਰਹੇ ਸਗੋਂ ਵੱਖ ਵੱਖ ਅਖਬਾਰਾਂ ਵਿਚ ਛਪੇ ਸਮਾਚਾਰਾਂ ਨੂੰ ਪੜ੍ਹ ਕੇ ਆਪ ਜੀ ਨੂੰ ਜਾਣਕਾਰੀ ਹਿੱਤ ਦੱਸ ਰਹੇ ਹਾਂ।

ਜਿਵੇਂ ਉੱਪਰ ਦਸਿਆ ਗਿਆ ਹੈ, ੪ ਸਿੱਖ ਨੌਜਵਾਨਾਂ ਨੇ ਐਲਾਨ ਕੀਤਾ ਸੀ ਕਿ ਅਸੀਂ ਕੇਸ ਕਟਾ ਦੇਣੇ ਹਨ, ਸਮੁੱਚੀ ਕੌਮ ਜਾਗ ਪਈ ਪਰੰਤੂ ਟਾਈਮਜ਼ ਆਫ ਇੰਡੀਆ ਦੇ ੩੦ ਅਕਤੂਬਰ ੨੦੦੬ ਦੇ ਲੇਖ ਅਨੁਸਾਰ "ਸਿੱਖ ਹੁਣ ਕੇਸ ਕਟਾਉਣ ਤੋਂ ਜਰਾ ਵੀ ਸੰਕੋਚ ਨਹੀਂ ਕਰਦੇ। ੮੦% ਸਿੱਖ ਲੜਕਿਆਂ ਨੇ ਪੱਗਾਂ ਬੰਨ੍ਹਣੀਆਂ ਛੱਡ ਦਿੱਤੀਆਂ ਹਨ"। ਕੋਈ ਸਮਾਂ ਸੀ ਉਲੰਪਿਕ ਵਿਚ ਜੂੜੇ ਵਾਲੇ ਸਿੱਖਾਂ ਦੀ ਭਰਮਾਰ ਸੀ, ਅੱਜ ਸਿੱਖ ਖਿਡਾਰੀ ਬਿਨ੍ਹਾਂ ਕੇਸਾਂ ਦੇ ਖੇਡ ਰਹੇ ਹਨ।

ਸਾਰੀ ਦੁਨੀਆਂ ਤੋਂ ਵੱਧ ਭਰੂਣ ਹੱਤਿਆ ਪੰਜਾਬ ਵਿੱਚ ਹੁੰਦੀ ਹੈ। ਨਸ਼ਿਆਂ ਵਿੱਚ ਪੰਜਾਬ ਸਭ ਤੋਂ ਮੋਹਰਲੀ

ਕਤਾਰ ਵਿਚ ਸ਼ਾਮਲ ਹੈ।ਜਦ ਨਾਮਵਾਰ ਸਿੱਖ ਵਿਅਕਤੀਆਂ ਖਿਲਾਫ ਕੋਕੀਨ ਰੱਖਣ ਦੇ ਅਦਾਲਤ ਵਿੱਚ ਦੋਸ਼ ਆਇਦ ਹੋ ਚੁੱਕੇ ਹਨ। ਇਕ ਹੋਰ ਆਗੂ ਤੋਂ ੫ ਕਿਲੋ ਹੈਰੋਇਨ ਜਿਸਦੀ ਕੀਮਤ ੫ ਕਰੋੜ ਹੈ, ਬਰਾਮਦ ਕਰਨ ਦਾ ਮਾਮਲਾ ਸਾਹਮਣੇ ਆਉਂਦਾ ਹੈ ਜਾਂ ਕਿਸੇ ਸਿੱਖ ਤੋਂ 6.2 ਕਿਲੋ ਹੈਰੋਇਨ ਪਕੜੀ ਗਈ ਦੀ ਖਬਰ ਸਾਡੀ ਨਜਰ ਵਿੱਚ ਆਉਂਦੀ ਹੈ ਤਾਂ ਦਿਲ ਹਿਲ ਜਾਂਦਾ ਹੈ।

ਵਿੱਦਿਆ ਪੱਖੋਂ ਪੰਜਾਬ ਬਹੁਤ ਪਛੜ ਗਿਆ ਹੈ। ਸਾਖਰਤਾ ਦੇ ਲਿਹਾਜ ਨਾਲ ਪੰਜਾਬ ਹੁਣ ੧੭-੧੮ ਵੀਂ ਪੁਜੀਸ਼ਨ ਤੇ ਪਹੁੰਚ ਚੁੱਕਾ ਹੈ ਜਦਕਿ ਇਸ ਦਾ ਗੁਆਂਢੀ ਰਾਜ ਹਿਮਾਚਲ ਪ੍ਰਦੇਸ਼ ਦੇ ਪਹਿਲੇ ਨੰਬਰ ਤੇ ਆਉਣ ਦੇ ਸਮਾਚਾਰ ਮਿਲ ਰਹੇ ਹਨ।

ਪੰਜਾਬ ਵਿਚ ਦੇਹਧਾਰੀ ਗੁਰੂਆਂ ਦੀ ਭਰਮਾਰ ਹੈ, ਸਿੱਖ ਨਿਰੰਕਾਰੀ, ਰਾਧਾ ਸੁਆਮੀ, ਸੱਚੇ ਸੌਦੇ ਵਾਲੇ, ਅਸ਼ੂਤੋਸ਼ ਦੇ ਚੇਲੇ ਬਣ ਰਹੇ ਹਨ। ਦੂਜੇ ਪਾਸੇ ਕਰੋੜਾਂ ਨਾਨਕ ਨਾਮ ਲੇਵਾ ਜਿਨ੍ਹਾਂ ਵਿਚ ਸਿਕਲੀਗਰ, ਵਣਜਾਰੇ, ਜੋਹਰੀ, ਸਤਿਨਾਮੀ, ਅਸਾਮੀ, ਬਿਹਾਰੀ, ਦੱਖਣੀ ਸਿੱਖ ਸ਼ਾਮਲ ਹਨ ਜੋ ਮਹਾਂਰਾਸ਼ਟਰ, ਆਂਧਰਾਂ ਪ੍ਰਦੇਸ਼, ਮੱਧ ਪ੍ਰਦੇਸ਼, ਛਤੀਸਗੜ੍ਹ, ਝਾਰਖੰਡ, ਯੂ. ਪੀ ਅਸਾਮ, ਬਿਹਾਰ ਵਿਚ ਸਿੱਖੀ ਲਈ ਤੜਪ ਰਹੇ ਹਨ, ਪਰ ਉਨ੍ਹਾਂ ਦਾ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ।

ਅਸੀਂ ਆਪਣੇ ਇਤਿਹਾਸ ਨੂੰ ਭੁਲਾ ਰਹੇ ਹਾਂ। ਸਾਨੂੰ ਡਰ ਲੱਗ ਰਿਹਾ ਹੈ ਕਿ ਅੱਜ ਤੋਂ ੧੫-੨੦ ਸਾਲਾ ਉਪਰੰਤ ਪੰਜਾਬੀ ਸੂਬਾ ਵੀ ਪੰਜਾਬੀ ਸੂਬਾ ਨਹੀਂ ਰਹਿਣਾ। ਸ਼ਹਿਰਾਂ ਵਿਚ ੫-੭ ਸਾਲ ਦੀ ਉਮਰ ਦੇ ਬੱਚੇ ਨਾ ਪੰਜਾਬੀ ਬੋਲਦੇ ਹਨ ਤੇ ਨਾ ਹੀ ਉਨ੍ਹਾਂ ਦੇ ਮਾਤਾ ਪਿਤਾ ਉਨ੍ਹਾਂ ਨਾਲ ਪੰਜਾਬੀ ਵਿਚ ਗੱਲ ਕਰਦੇ ਹਨ। ਦੂਸਰਿਆਂ ਨੂੰ ਵੀ ਸਾਡੇ ਇਤਿਹਾਸ 'ਤੇ ਹੁਣ ਤਰਸ ਆ ਰਿਹਾ ਹੈ। ਕੁੱਝ ਅਰਸਾ ਹੋਇਆ ਸਵਿਤਾ ਰਿਸ਼ਮ ਨਾਂ ਦੀ ਲੜਕੀ ਵਲੋਂ ਰੋਜਾਨਾ ਅਜੀਤ ਵਿਚ ਛਪੀ ਖਬਰ ਪੜ੍ਹ ਕੇ ਦਿਲ ਕੰਬ ਉਠਦਾ ਹੈ। ਜੋ ਇਸ ਪ੍ਰਕਾਰ ਹੈ:- "ਮੈਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਇਕ ਵਿਦਿਆਰਥਣ ਹਾਂ ਮੈਂ ਨਾ ਤਾਂ ਪੰਜਾਬੀ ਹਾਂ ਅਤੇ ਨਾਂ ਹੀ ਸਿੱਖ। ਪੜ੍ਹਾਈ ਦੇ ਸਿਲਸਿਲੇ ਵਿਚ ਮੈਨੂੰ ਪੰਜਾਬ ਯੂਨੀਵਰਸਿਟੀ ਆਉਣਾ ਪਿਆ ਅਤੇ ਪਿਛਲੇ ਤਿੰਨ ਸਾਲਾਂ ਤੋਂ ਮੈਂ ਇਥੇ ਹੀ ਰਹਿ ਰਹੀ ਹਾਂ।ਮੈਂ ਕਿਤਾਬਾਂ ਵਿੱਚ ਸਿੱਖ ਧਰਮ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਕੀਤੀ ਸੀ। ਕਿਤਾਬਾਂ ਪੜ੍ਹ ਕੇ ਮੇਰਾ ਸਿੱਖ ਫਲਸਫੇ ਅਤੇ ਸਿੱਖ ਸ਼ਹੀਦਾਂ ਅੱਗੇ ਸਿਰ ਝੁੱਕ ਜਾਂਦਾ ਹੈ। ਸ਼ਹੀਦਾ ਅੱਗੇ ਸਿਰ ਝੁੱਕ ਜਾਂਦਾ ਹੈ। ਪਰ ਪੰਜਾਬ ਯੂਨੀਵਰਸਿਟੀ ਵਿਚ ਸਿੱਖ ਨੌਜਵਾਨਾਂ ਦੀ ਹਾਲਤ ਵੇਖ ਕੇ ਮੇਰੇ ਤੋਂ ਰਿਹਾ ਨਾ ਗਿਆ। ਇਹ ਚਿੱਠੀ ਮੈਂ ਆਪਣੀ ਸਹੇਲੀ ਤੋਂ ਲਿਖਵਾ ਰਹੀ ਹਾਂ।

ਅੱਜ ਸਿੱਖ ਨੌਜਵਾਨ ਆਪਣੇ ਕੇਸ ਕਟਵਾ ਕੇ ਆਪਣਾ ਨਾਂ ਹੀ ਨਹੀਂ ਡੁਬੋ ਰਹੇ ਬਲਕਿ ਅਪਣੇ ਕੇਸਾਧਾਰੀ ਮਾਪਿਆਂ ਦੇ ਮਾਨ ਸਤਿਕਾਰ ਨਾਲ ਵੀ ਧਰੋਹ ਕਮਾ ਰਹੇ ਹਨ। ਸੱਚ ਮੰਨਿਉ ਲੋਕੋ! ਯੂਨੀਵਰਸਿਟੀ ਵਿੱਚ ਜਿਨ੍ਹਾਂ ਸਿੱਖ ਬੱਚਿਆਂ ਨੇ ਕੇਸ ਕਟਵਾਏ ਹੋਏ ਹਨ, ਉਹ ਸਾਰੇ ਸਿਗਰਟਾਂ ਪੀਂਦੇ ਹਨ ਅਤੇ ਹੋਰ ਨਸ਼ੇ ਕਰਦੇ ਹਨ।ਉਨ੍ਹਾਂ ਦੀਆਂ ਕਈ ਮਾੜੀਆਂ ਆਦਤਾਂ ਨੂੰ ਲਿਖਦਿਆਂ ਵੀ ਸ਼ਰਮ ਆਉਂਦੀ ਹੈ। ਹਰ ਮੁੰਡਾ ਆਪਣੀ ਪਹਿਚਾਣ ਢਿਲੋਂ, ਬਰਾੜ, ਸੰਧੂ, ਰੰਧਾਵਾ ਅਤੇ ਮਾਨ ਆਦਿ ਜਿਹੇ ਗੋਤਾਂ ਨਾਲ ਕਰਵਾਉਂਦਾ ਹੈ। ਸਿੰਘ ਅੱਖਰ ਇਨ੍ਹਾਂ ਦੇ ਨਾਂ ਵਿਚੋਂ ਗਾਇਬ ਹੀ ਹੋ ਰਿਹਾ ਹੈ। ਸ਼ਾਇਦ ਤੰਬਾਕੂ ਅਤੇ ਅਫੀਮ ਨੇ ਉਨ੍ਹਾਂ ਨੂੰ ਸੱਚਮੁੱਚ ਹੀ ਬੱਬਰ ਸ਼ੇਰ ਰਹਿਣ ਨਹੀਂ ਦਿੱਤਾ। ਮੈਂ ਸਿੱਖ ਸਮਾਜ ਅਤੇ ਸਿੱਖ ਨੌਜਵਾਨਾਂ ਦੇ ਮਾਪਿਆਂ ਨੂੰ ਦੁਖੀ ਮਨ ਨਾਲ ਬੇਨਤੀ ਕਰਦੀ ਹਾਂ ਕਿ ਉਹ ਆਪਣੇ ਬੱਚਿਆਂ ਨੂੰ ਜਰਦੇ ਅਤੇ ਅਫੀਮ ਤੋਂ ਬਚਾ ਕੇ ਆਪਣੇ ਵਿਰਸੇ ਨਾਲ ਜੋੜਨ ਦਾ ਯਤਨ ਕਰਨ।"

ਇਵੇਂ ਹੀ ਪੰਜਾਬੀ ਦੀ ਇੱਕ ਪ੍ਰਮੁੱਖ ਅਖਬਾਰ ਵਿਚ ਲਿਖਿਆ ਹੈ ਕਿ ਸਿੱਖਾਂ ਦੀਆਂ ਕੁੜੀਆਂ ਇੰਗਲੈਂਡ ਵਿਚ ਧੜਾਧੜ ਮੁਸਲਮਾਨ ਬਣ ਰਹੀਆਂ ਹਨ ਅਤੇ ਬੱਚੇ ਮਸਜਿਦ ਵਿਚ ਜਾ ਕੇ ਇਸਲਾਮ ਨੂੰ ਪੜ੍ਹ ਰਹੇ ਹਨ। ਅਜੋਕੇ ਸਿੱਖ ਬੱਚੀਆਂ, ਸਾਬਤ ਸੂਰਤ ਸਿੱਖ ਬੱਚਿਆਂ ਨਾਲ ਸ਼ਾਦੀ ਤੋਂ ਇਨਕਾਰੀ ਹੋ ਰਹੀਆਂ ਹਨ। ਅਜੋਕੇ ਹਾਲਤ ਦਾ ਟਾਕਰਾ ਕੌਣ ਕਰੇਗਾ? ਅੱਜ ਲੋੜ ਹੈ ਸਿੱਖੀ ਨੂੰ

ਚੜ੍ਹਦੀ ਕਲਾ ਵਿਚ ਲੈ ਕੇ ਜਾਣ ਲਈ ਗਿਆਨੀ ਦਿੱਤ ਸਿੰਘ ਵਰਗੇ ਮਰਜੀਵੜੇ ਮੈਦਾਨ ਵਿਚ ਨਿਤਰਣ ਅਤੇ ਕੌਮ ਨੂੰ ਚੜ੍ਹਦੀ ਕਲਾ ਵਿਚ ਲੈ ਕੇ ਜਾਣ।

ਅੱਜ ਥਾਂ ਥਾਂ ਤੇ ਸਿੰਘ ਸਭਾ ਦੇ ਨਾਂ ਤੇ ਸੰਗਮਰਮਰ ਦੇ ਆਲੀਸ਼ਾਨ ਗੁਰੂਦੁਆਰੇ ਉਸਰੇ ਹਨ, ਅਨੇਕਾਂ ਖਾਲਸਾ ਕਾਲਜ ਅਤੇ ਸਕੂਲ ਚਲ ਰਹੇ ਹਨ ਪਰੰਤੂ ਕੀ ਉਪਰੋਕਤ ਅਸਲੀਅਤ ਵੱਲ ਕਿਸੇ ਨੇ ਧਿਆਨ ਦਿੱਤਾ ਹੈ? ਸਕੂਲਾਂ ਅਤੇ ਕਾਲਜਾਂ ਵਿਚ ਵੱਡੇ ਵੱਡੇ ਕਲਚਰਲ ਪ੍ਰੋਗਰਾਮ, ਗੁਰਦੁਆਰਿਆਂ ਵਿਚ ਸਮਾਗਮ, ਕੀਰਤਨ ਦਰਬਾਰ ਤਾਂ ਜਰੂਰ ਹੁੰਦੇ ਹਨ ਪਰੰਤੂ ਕੌਮ ਦੀ ਅਜੋਕੀ ਦਸ਼ਾ ਵੱਲ ਕਦੇ ਕਿਸੇ ਨੇ ਵਿਚਾਰਿਆ ਤੱਕ ਨਹੀਂ ਅਤੇ ਨਾਂ ਹੀ ਕੋਈ ਚੜ੍ਹਦੀ ਕਲਾ ਲਈ ਪ੍ਰੋਗਰਾਮ ਉਲੀਕੇ ਹਨ।ਹਰ ਕੋਈ ਰਾਜਨੀਤੀ ਵਿੱਚ ਉਲਝੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕੋਸ ਰਿਹਾ ਹੈ। ਪਰੰਤੂ ਅਜਿਹੇ ਹਾਲਾਤ ਵਿੱਚ ਸਿੰਘ ਸਭਾਵਾਂ ਦਾ ਵੀ ਤਾਂ ਕੁੱਝ ਫਰਜ ਬਣਦਾ ਹੈ ਕਿ ਉਹ ਉਪਰੋਕਤ ਹਾਲਾਤਾਂ ਸਬੰਧੀ ਗੰਭੀਰ ਹੋ ਕੇ ਸੋਚਣ ਅਤੇ ਕੌਮ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਲਈ ਸਿੰਘ ਸਭਾ ਲਹਿਰ ਨੂੰ ਮੁੜ ਸੁਰਜੀਤ ਕਰਨ।ਖਾਲਸਾ ਕਾਲਜਾਂ ਅਤੇ ਸਕੂਲਾਂ ਦੀਆਂ ਜੋ ਜਿੰਮੇਵਾਰੀਆਂ ਸਨ ਉਹ ਨਿਭਾਈਆਂ ਨਹੀਂ ਜਾ ਰਹੀਆਂ। ਕੀ ਖਾਲਸਾ ਕਾਲਜ ਅਤੇ ਸਕੂਲ, ਜੋ ਸਿੰਘ ਸਭਾ ਲਹਿਰ ਦੀ ਉਪਜ ਹਨ, ਅਜੋਕੇ ਹਾਲਾਤ ਬਾਰੇ ਕੁੱਝ ਵਿਚਾਰਨ ਦੀ ਕੋਸ਼ਿਸ ਕਰਨਗੇ?

ਅੱਜ ਸਿੰਘ ਸਭਾਵਾਂ, ਖਾਲਸਾ ਸਕੂਲਾਂ-ਕਾਲਜਾਂ ਦੀਆਂ ਪ੍ਰਬੰਧਕ ਕਮੇਟੀਆਂ ਨੂੰ ਰਲ ਕੇ, ਉਪਰੋਕਤ ਦੱਸੇ ਹਾਲਾਤਾਂ ਨੂੰ ਮੁੱਖ ਰੱਖਕੇ, ਕੁਝ ਹੰਭਲਾ ਮਾਰਨ ਦੀ ਲੋੜ ਹੈ। ਹਨ੍ਹੇਰੇ ਨੂੰ ਕੋਸਣ ਨਾਲੋਂ ਇੱਕ ਮੋਮਬਤੀ ਜਗਾ ਦੇਣੀ ਵਧੇਰੇ ਲਾਭਵੰਦ ਹੈ। ਆਉ, ਅੱਜ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁੱਖ ਸਿੰਘ ਆਦਿ ਮਰਜੀਵੜਿਆਂ ਨੂੰ ਯਾਦ ਕਰਦੇ ਹੋਏ ਸਿੰਘ ਸਭਾ ਲਹਿਰ ਨੂੰ ਮੁੜ ਸੁਰਜੀਤ ਕਰੀਏ ਤੇ ਆਪੋ ਆਪਣੇ ਫਰਜ ਪਹਿਚਾਣੀਏ।

♦♦♦♦

## ਸਫਾ 26 ਦਾ ਬਾਕੀ

ਕਰਕੇ ਪੂਜਣਾ ਜੈਸਾ ਕਿ ਪੱਥਰ ਨੂੰ ਠਾਕਰ ਆਖਣਾ ਜਿਸ ਦਾ ਖੰਡਨ ਸ੍ਰੀ ਗੁਰੂ ਸਾਹਿਬ ਜੀ ਵਿਚਿ ਬੀ ਕੀਤਾ ਹੋਇਆ ਹੈ ਬੁਤ ਪ੍ਰਸਿਤ ਇਸ ਦਾ ਨਾਉਂ ਹੈ ਇਸੇ ਦੇ ਖਾਲਸਾ ਅਖਬਾਰ ਅਤੇ ਖਾਲਸਾ ਪੰਥ ਦੇ ਪ੍ਰੇਮੀ ਸਿੰਘ ਵਿਰੁੱਧ ਹਨ ਅਤੇ ਗੁਰਦਵਾਰੇ ਅਰਥਾਤ ਗੁਰਾਂ ਦੇ ਸਥਾਨ ਹਨ ਜਿਨਾਂ ਵਿਚਿ ਅਕਾਲ ਪੁਰਖ ਦੀ ਮਹਿਮਾ ਕਥਨ ਕੀਤੀ ਜਾਂਦੀ ਹੈ ਸੋ ਉਨਾਂ ਦਾ ਸਤਿਕਾਰ ਆਦਰ ਯਾ ਪ੍ਰਤਿਸਤਾ ਕਰਨੀ ਬੁਤ ਪ੍ਰਸਿਤ ਨਹੀਂ ਹੈ- ਬਲਕੇ ਮਹਾਤਮਾਂ ਪੁਰਖਾਂ ਦੇ ਸਥਾਨਾ ਦਾ ਸਨਮਾਨ ਕਰਨਾ ਅਸੀਂ ਆਪਣਾ ਭਾਰੀ ਧਰਮ ਸਮਝਦੇ ਹਾਂ- ਹਾਂ ਖਾਲਸਾ ਧਰਮ ਵਿਚਿ ਅਸੀਂ ਬੁਤ ਪ੍ਰਸਿਤ ਨੂੰ ਅੰਗੀਕਾਰ ਨਹੀਂ ਕਰਦੇ- ਜੇ ਕਿਸੇ ਭਾਈ ਵਿਚਿ ਇਹ ਹੌਸਲਾ ਹੈ ਕਿ ਮੈ ਖਾਲਸਾ ਧਰਮ ਵਿਚਿ ਬੁਤ ਪ੍ਰਸਿਤ ਸਾਬਤ ਕਰ ਸਕਦਾ ਹਾਂ ਤਦ ਸਾਮਨੇ ਆਏ ਅਤੇ ਸਿਧਿ ਕਰੇ ਜਿਸਨੂੰ ਅਸੀਂ ਦੇਖੀਏ ਕਿ ਉਹ ਕੌਣ ਬਹਾਦਰ ਹੈ-

ਐ ਭਾਈਓ ਪੜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੇ ਵਿਚਾਰੋ ਉਨਾਂ ਉਤਮ ਉਪਦੇਸ਼ਾਂ ਨੂੰ ਜੋ ਉਸ ਵਿਚਿ ਲਿਖੇ ਹਨ ਫੇਰ ਤੁਸੀਂ ਦੇਖੋਗੇ ਜੋ ਤੁਆਡੇ ਸਾਮਨੇ ਕੌਣ ਅੜ ਸਕਦਾ ਹੈ- ਅੰਤ ਨੂੰ ਮੇਰੀ ਇਹਿ ਪ੍ਰਾਰਥਨਾ ਹੈ ਕਿ ਆਪ ਚਲੋ ਉਸ ਰਸਤੇ ਪਰ ਜਿਸ ਪਰ ਸਾਨੂੰ ਸਾਡੇ ਗੁਰਾਂ ਨੇ ਚਲਾਇਆ ਹੈ, ਅਤੇ ਕਰਨ ਦੇਵੋ ਆਪਣੀ ਮੁਖਾਲਫਤ ਉਨਾਂ ਲੋਕਾਂ ਨੂੰ ਜੋ ਆਪਦੇ ਉਲਟ ਹਨ- ਪ੍ਰੰਤੂ ਅਕਾਲ ਪੁਰਖ ਦੀ ਕ੍ਰਿਪਾ ਤੇ ਉਹ ਦਿਨ ਨੇੜੇ ਹੀ ਆਉਨ ਵਾਲਾ ਹੈ ਜਦ ਉਹ ਭਾਈ ਆਪੇ ਹੀ ਸਮਝ ਜਾਨਗੇ-" ਜਦ ਭਾਈ ਸਾਹਿਬ ਨੂੰ ਇਸ ਪ੍ਰਕਾਰ ਬੜੇ ਜੋਰ ਸ਼ੋਰ ਨਾਲ ਵਿਖਯਾਨ ਦਿਤਾ ਤਦ ਸਾਰੀ ਸਭਾ ਦੇ ਸਿੰਘਾਂ ਦੇ ਚਿਤਿ ਗਦ ਗਦ ਹੋ ਗਏ ਅਤੇ ਮਾਰੇ ਖੁਸ਼ੀ ਦੇ ਜਾਮੇ ਵਿਚਿ ਨਹੀ ਸਮਾਉਂਦੇ ਸੇ ਅਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨਾਲ ਤਨ ਮਨ ਤੇ ਧਨ ਤੇ ਮਦਦਗਾਰ ਹੋਏ-ਸਬਦ ਕੀਰਤਨ ਹੋ ਕੇ ਸਭਾ ਦਾ ਜਲਸਾ ਬਰਖਾਸਤ ਹੋਇਆ।(ਭਾਈ ਦਿੱਤ ਸਿੰਘ ਦੇ ਇਸ ਵਿਆਖਿਆਂਨ ਵਿਚ ਦ੍ਰਿਸ਼ਟਾਂਤ, ਦਲੀਲ, ਸੰਤੁਲਨ, ਗਿਆਨ, ਸਪਸ਼ਟਤਾ ਤੇ ਨਿਰਭੈਤਾ ਦੇ ਅੰਸ਼ ਖੂਬ ਪ੍ਰਗਟ ਹੁੰਦੇ ਹਨ।)

♦♦♦♦

# ਸਹਿਯੋਗੀਆਂ ਦੇ ਪੱਤਰ

ਸਤਿਕਾਰਯੋਗ ਸੰਪਾਦਕ ਜੀ,

ਤੁਹਾਡੇ ਵਲੋਂ ਸ਼ੁਰੂ ਕੀਤਾ ਮਹੀਨਾਵਾਰ ਰਸਾਲਾ ਭਾਈ ਦਿੱਤ ਸਿੰਘ ਪੱਤ੍ਰਿਕਾ ਪੜ੍ਹਕੇ ਬੇਹੱਦ ਖੁਸ਼ੀ ਹੋਈ। ਮੁਬਾਰਕਾਂ ਦੇ ਹੱਕਦਾਰ ਹੋ। ਤੁਸੀਂ ਜੋ ਇਹ ਕੰਮ ਸ਼ੁਰੂ ਕੀਤਾ ਹੈ ਇਹ ਬਹੁਤ ਪਹਿਲਾਂ ਸ਼ੁਰੂ ਹੋ ਜਾਣਾ ਚਾਹੀਦਾ ਸੀ। ਪਰ ਫੇਰ ਵੀ ਆਪ ਜੀ ਵਲੋਂ ਸ਼ੁਰੂ ਕੀਤਾ ਇਹ ਰਸਾਲਾ ਭਾਈ ਦਿੱਤ ਸਿੰਘ ਜੀ ਦੀ ਵਿਚਾਰਧਾਰਾ ਨੂੰ ਅੱਗੇ ਤੋਰਨ ਲਈ ਸਹਾਈ ਸਿੱਧ ਹੋਵੇਗਾ। ਅਫਸੋਸ ਦੀ ਗੱਲ ਹੈ ਕਿ ਇਸ ਬਹੁਪੱਖੀ ਸਖਸ਼ੀਅਤ ਨੂੰ ਹੁਣ ਤੱਕ ਅਣਗੌਲਿਆ ਕਰਕੇ ਕਿਉਂ ਰੱਖਿਆ ਗਿਆ? ਭਾਈ ਦਿੱਤ ਸਿੰਘ ਗਿਆਨੀ ਇਕ ਧਾਰਮਿਕ ਵਿਅਕਤੀ ਹੀ ਨਹੀਂ ਸੀ, ਉਹ ਇਕ ਮਹਾਨ ਸਾਹਿਤਕਾਰ, ਸਮਾਜ ਸੁਧਾਰਕ, ਭਾਸ਼ਣਕਾਰ ਤੇ ਸੁਲਝਿਆ ਹੋਇਆ ਸੰਪਾਦਕ ਸੀ, ਜਿਸ ਨੇ ਸੁੱਤੀ ਪਈ ਕੌਮ ਨੂੰ ਹੋਕਾ ਦੇ ਕੇ ਜਗਾਇਆ। ਸਿੱਖੀ ਦੀ ਡੁੱਬਦੀ ਬੇੜੀ ਨੂੰ ਬਚਾਉਣ ਵਿਚ ਮਦਦ ਕੀਤੀ। ਵਹਿਮਾਂ ਭਰਮਾਂ ਵਿੱਚ ਫਸੇ ਸਮਾਜ ਨੂੰ ਸੇਧ ਦਿਤੀ। ਅਜੇਹੇ ਮਹਾਨ ਵਿਅਕਤੀ ਦੀ ਇਤਹਾਸ ਦੇ ਪੰਨਿਆ ਵਿਚ ਇਕ ਵੱਖਰੀ ਪਹਿਚਾਣ ਹੋਣੀ ਚਾਹੀਦੀ ਸੀ ਪਰ ਇਸ ਗਰੀਬੜੇ ਪਰ ਵੱਡਮੁਲੇ ਭਾਈ ਦਿੱਤ ਸਿੰਘ ਗਿਆਨੀ ਦੀ ਕੌਮ ਨੇ ਕੋਈ ਪਹਿਚਾਣ ਨਹੀਂ ਬਣਾਈ। ਖੈਰ, ਤੁਸੀਂ ਪਹਿਲ ਕੀਤੀ ਹੈ। ਰੱਬ ਤੁਹਾਨੂੰ ਸਫਲਤਾ ਬਖਸ਼ੇਗਾ।

ਚਰਨਜੀਤ ਸਿੰਘ 'ਚੰਨੀ'
ਕਾਲਕਾ

---

ਸਤਿਕਾਰਯੋਗ ਸੰਪਾਦਕ ਜੀ,

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ।

ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਪਹਿਲਾ ਅੰਕ ਵੇਖਦੇ ਹੀ ਮਨ ਗੱਦ ਗੱਦ ਹੋ ਗਿਆ। ਇਹ ਜੋ ਕਾਰਜ ਤੁਸੀਂ ਸ਼ੁਰੂ ਕੀਤਾ ਹੈ ਸਮੇਂ ਦੀ ਮੁੱਖ ਲੋੜ ਸੀ। ਵਧਾਈ ਦੇ ਪਾਤਰ ਹੋ ਕਿ ਵਾਹਿਗੁਰੂ ਨੇ ਇਹ ਸੇਵਾ ਆਪ ਨੂੰ ਬਖਸ਼ਿਸ਼ ਕੀਤੀ ਹੈ। ਅਰਦਾਸ ਕਰਦਾ ਹਾਂ, ਵਾਹਿਗੁਰੂ ਆਪ ਜੀ ਨੂੰ ਵੱਧ ਤੋਂ ਵੱਧ ਸਮਰੱਥਾ ਪ੍ਰਦਾਨ ਕਰਨ ਤਾਂ ਕਿ ਤੁਸੀਂ ਇਸ ਪੱਤ੍ਰਿਕਾ ਨੂੰ ਸਹੀ ਢੰਗ ਨਾਲ ਚਲਾ ਸਕੋ। ਇਸ ਪੱਤ੍ਰਿਕਾ ਵਿਚ ਜੋ ਤੁਸੀਂ ਗਿਆਨੀ ਜੀ ਦੀਆਂ ਲਿਖਤਾਂ, ਸੰਪਾਦਕੀ ਨੋਟ ਤੇ ਲੇਖ ਛਪਵਾਉਣ ਦਾ ਕੰਮ ਸ਼ੁਰੂ ਕੀਤਾ ਹੈ ਉਹ ਹੋਰ ਵੀ ਸ਼ਲਾਘਾਯੋਗ ਹੈ। ਪਰਚੇ ਦੀ ਤਰਤੀਬ ਬਹੁਤ ਹੀ ਮਨਭਾਉਂਦੀ ਹੈ। ਉਮੀਦ ਕਰਦਾ ਹਾਂ ਕਿ ਤੁਸੀਂ ਅਗਲੇ ਅੰਕਾਂ ਨੂੰ ਹੋਰ ਵੀ ਵਧੀਆ ਤਰੀਕੇ ਨਾਲ ਪਾਠਕਾਂ ਲਈ ਪੇਸ਼ ਕਰੋਗੇ। 100 ਸਾਲ ਤੱਕ ਪੰਥ ਦੇ ਇਸ ਹੀਰੇ ਦੀ ਕਦਰ ਨਹੀਂ ਪਾਈ ਗਈ। ਹੁਣ ਉਮੀਦ ਕਰਾਂਗੇ ਕਿ ਇਸ ਪਰਚੇ ਰਾਹੀਂ ਉਹਨਾਂ ਦੀ ਸੋਚ ਤੇ ਲਿਖਤਾਂ ਨੂੰ ਵਿਸ਼ਵ ਭਰ ਵਿੱਚ ਪੁੰਜਦਾ ਕਰਕੇ, ਉਹਨਾਂ ਨੂੰ ਸੱਚੀ ਸੁੱਚੀ ਸਰਧਾਂਜਲੀ ਹੋਵੇਗੀ। ਤੁਸੀਂ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਨੂੰ ਲੈਕੇ ਤੁਰਦੇ ਰਹੋ ਸਫਲਤਾ ਆਪੇ ਮਿਲ ਜਾਵੇਗੀ। ਇਕ ਵਾਰ ਫੇਰ ਮੁਬਾਰਕਬਾਦ ਦਿੰਦਾ ਹਾਂ।

ਸੁਖਦੇਵ ਸਿੰਘ "ਲਾਜ"
ਲੁਧਿਆਣਾ।

---

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ।

ਸਤਿਕਾਰਯੋਗ ਸੰਪਾਦਕ ਜੀ,

ਲੱਖ ਲੱਖ ਵਧਾਈ ਹੋਵੇ। ਆਪ ਜੀ ਨੇ ਇਹ ਜ਼ੋਖਮ ਭਰਿਆ ਕੰਮ ਸ਼ੁਰੂ ਕਰਕੇ ਹੈਰਾਨ ਕਰ ਦਿੱਤਾ ਹੈ। ਤੁਹਾਡੀ ਗਿਆਨੀ ਦਿੱਤ ਸਿੰਘ ਪ੍ਰਤੀ ਸ਼ਰਧਾ ਦਾ ਪ੍ਰਤੀਕ ਹੈ ਇਹ ਪੱਤ੍ਰਿਕਾ। ਇਸ ਦਾ ਪਹਿਲਾ ਅੰਕ, ਦਿੱਖ ਅਤੇ ਮਟੀਰੀਅਲ ਪਖੋਂ ਬਹੁਤ ਹੀ ਤਾਰੀਫ ਦੇ ਕਾਬਲ ਹੈ। ਸਮੇਂ ਦੀ ਲੋੜ ਹੈ ਕਿ ਗਿਆਨੀ ਦਿੱਤ ਸਿੰਘ ਜੀ ਦੁਬਾਰਾ ਜਨਮ ਲਵੇ, ਕਿਉਂਕਿ ਅੱਜ ਦੇ ਹਾਲਾਤ ਫੇਰ ਉਸੇ ਤਰ੍ਹਾਂ ਦੇ ਹੋ ਗਏ ਹਨ ਜਿਨ੍ਹਾਂ ਵਿੱਚ ਗਿਆਨੀ ਦਿੱਤ ਸਿੰਘ ਜੀ ਵਿਚਰੇ ਸਨ, ਬਲਕਿ ਉਸ ਤੋਂ ਵੀ ਬਦਤਰ ਹੋ ਚੁੱਕੇ ਨੇ। ਸਿੱਖੀ ਦਾ ਇਕ ਵਾਰ ਫੇਰ ਘਾਣ ਹੋ ਗਿਆ ਹੈ। ਨੌਜਵਾਨ ਮੁੰਡੇ ਨਸ਼ੇ ਕਰ ਰਹੇ ਹਨ। ਦਾਹੜੀ ਕੇਸ ਕੱਟ ਕੇ, ਕੰਨਾ ਵਿਚ ਮੁੰਦਰਾਂ ਪਾਈਂ ਫਿਰਦੇ ਹਨ। ਸਿੱਖੀ ਉਨਾਂ ਦੇ ਨੇੜੇ ਤੇੜੇ ਵੀ ਨਹੀਂ। ਇਸ ਲਈ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਆਉਂਦੀ ਹੈ ਕਿ ਕਿਵੇਂ ਉਹਨਾਂ ਨੇ ਆਪਣੀਆਂ ਲਿਖਤਾਂ, ਭਾਸ਼ਣਾਂ ਅਤੇ ਅਖਬਾਰ ਰਾਹੀਂ ਸਿੱਖ ਕੌਮ ਨੂੰ ਸੁਚੇਤ ਕੀਤਾ ਸੀ। ਅੱਜ ਇਕ ਵਾਰੀ ਫਿਰ ਸਿੱਖ ਕੌਮ ਰਾਹ ਤੋਂ ਭਟਕ ਚੁੱਕੀ ਹੈ। ਇਸ ਲਈ ਗਿਆਨੀ ਦਿੱਤ ਸਿੰਘ ਜੀ ਤੇ ਪ੍ਰੋ. ਗੁਰਮੁੱਖ ਸਿੰਘ ਵਰਗੇ ਧੱੜਲੇਦਾਰ ਪੰਥ ਦਰਦੀਆਂ ਦੀ ਲੋੜ ਹੈ। ਤੁਹਾਡੇ ਇਸ ਪੱਤਰ ਨਾਲ ਗਿਆਨੀ ਦਿੱਤ ਸਿੰਘ ਜੀ ਦੀ ਵਿਚਾਰਧਾਰਾ ਨੂੰ ਲੋਕਾਂ ਤੀਕ ਪੁੱਜਦਾ ਕੀਤਾ ਜਾ ਸਕੇਗਾ। ਇਹ ਇਕ ਵਡੇਰਾ ਕਾਰਜ ਸਿੱਧ ਹੋਵੇਗਾ।

ਜਸਪਾਲ ਸਿੰਘ ਕਲੋੜ
ਕਨਵੀਨਰ
ਗਿ. ਦਿੱਤ ਸਿੰਘ ਮੈਮੋਰੀਅਲ ਇੰਟ. ਸੁਸਾਇਟੀ (ਰਜਿ.)
ਜਿਲ੍ਹਾ ਫਤਿਹਗੜ੍ਹ ਸਾਹਿਬ।

♦ ♦ ♦ ♦

# ਵਿਸ਼ੇਸ਼ ਜਾਣਕਾਰੀ

ਅਵਤਾਰ ਸਿੰਘ ਮਹਿਤਪੁਰੀ

**ਪ੍ਰ.੧ - ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਵਾਗਡੋਰ ਕਿਸ ਦੇ ਹੱਥ ਫੜਾਈ ਸੀ?**

ਉ- ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਜ ਪਿਆਰਿਆਂ ਦੇ ਹੱਥ।

**ਪ੍ਰ ੨- ਸਿੱਖ ਤਿਉਹਾਰ ਕਿਹੜੇ ਕਿਹੜੇ ਹਨ?**

ਉ - ਗੁਰੂ ਸਾਹਿਬਾਨ ਦੇ ਪ੍ਰਕਾਸ਼ ਉਤਸਵ, ਗੁਰੂ ਸਾਹਿਬਾਨ ਦੇ ਗੁਰਗੱਦੀ ਦਿਵਸ, ਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਉਣ ਤੇ ਸ਼ਹੀਦੀ ਦਿਵਸ, ਖਾਲਸੇ ਦਾ ਸਾਜਨਾ ਦਿਵਸ "ਵੈਸਾਖੀ", ਪੁਰਾਤਨ ਅਤੇ ਵਰਤਮਾਨ ਗੁਰਸਿੱਖਾਂ ਦੇ ਇਤਿਹਾਸਕ ਦਿਹਾੜੇ, ਸਿੱਖ ਸ਼ਹੀਦਾਂ ਦੇ ਸ਼ਹੀਦੀ ਦਿਵਸ।

**ਪ੍ਰ ੩- ਕੀ ਸਿੱਖਾਂ ਲਈ ਸਰਾਧ ਕਰਨੇ ਜਾਂ ਸਰਾਧਾਂ ਵਿਚ ਹਿੱਸਾ ਲੈਣਾ ਠੀਕ ਹੈ?**

ਉ - ਨਹੀਂ ਜੀ।

**ਪ੍ਰ ੪- ਕੀ ਗੁਰੂ ਸਾਹਿਬਾਨ ਦੀਆਂ ਪ੍ਰਚਲਿਤ ਤਸਵੀਰਾਂ, ਅਸਲ ਤਸਵੀਰਾਂ ਹਨ? ਕੀ ਗੁਰੂ ਸਾਹਿਬਾਨ ਦੀਆਂ ਫੋਟੋਆਂ ਤਸਵੀਰਾਂ ਜਾਂ ਮੂਰਤੀਆਂ ਬਣਾਉਣੀਆਂ ਚਾਹੀਦੀਆਂ ਹਨ?**

ਉ- ਪ੍ਰਚਲਿਤ ਤਸਵੀਰਾਂ ਅਸਲ ਨਹੀਂ ਹਨ। ਗੁਰੂ ਸਾਹਿਬਾਨ ਦੀਆਂ ਤਸਵੀਰਾਂ ਜਾਂ ਮੂਰਤੀਆਂ ਨਹੀਂ ਬਣਾਉਣੀਆਂ ਚਾਹੀਦੀਆਂ।

**ਪ੍ਰ ੫- ਸਿੱਖ ਕਿਸ ਨੂੰ ਕਹਿੰਦੇ ਹਨ?**

ਉ- ਜੋ ਇਸਤਰੀ ਜਾਂ ਪੁਰਸ਼-

ਕੇਵਲ ਇਕ ਅਕਾਲ ਪੁਰਖ ਨੂੰ ਮੰਨਦਾ ਹੈ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ) ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਸਿਖਿਆ ਅਨੁਸਾਰ ਜੀਵਨ ਬਤੀਤ ਕਰਦਾ ਹੈ, ਦਸ਼ਮੇਸ਼ ਪਿਤਾ ਜੀ ਦੇ ਬਖਸ਼ੇ ਖੰਡੇ ਬਾਟੇ ਦਾ ਅੰਮ੍ਰਿਤ ਛੱਕਦਾ ਹੈ, ਹੋਰ ਕਿਸੇ ਧਰਮ ਨੂੰ ਨਹੀਂ ਮੰਨਦਾ- ਉਹ ਸਿੱਖ ਹੈ।

**ਪ੍ਰ ੬ ਅੰਮ੍ਰਿਤ ਛਕਣ ਦਾ ਕੀ ਅਰਥ ਹੈ?**

ਉ- ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਧਾਰਨ ਕਰਨਾ ਤੇ ਪੰਜ ਪਿਆਰਿਆਂ ਵਲੋਂ ਦੱਸੀ ਗਈ ਰਹਿਤ ਮਰਯਾਦਾ ਤੇ ਚੱਲਣ ਦਾ ਪ੍ਰਣ ਲੈਣਾ।

**ਪ੍ਰ ੭-ਕੀ ਅੰਮ੍ਰਿਤਧਾਰੀ ਸਿੱਖ ਕਿਸੇ ਦੇਵੀ ਦੇਵਤੇ, ਦਰਖੱਤਾਂ, ਕਬਰਾਂ ਜਾਂ ਮੜ੍ਹੀਆਂ ਦੀ ਪੂਜਾ ਕਰ ਸਕਦਾ ਹੈ?**

ਉ- ਨਹੀਂ।

**ਪ੍ਰ ੮- ਕੀ ਗੁਰੂ ਕਾ ਸਿੱਖ ਧਾਗੇ, ਤਵੀਤ, ਜੰਤ੍ਰ ਮੰਤਰ, ਜਾਦੂ, ਟੂਣੇ ਆਦਿ ਵਿਚ ਵਿਸ਼ਵਾਸ ਕਰ ਸਕਦਾ ਹੈ?**

ਉ- ਬਿਲਕੁਲ ਨਹੀਂ।

**ਪ੍ਰ ੯- ਅਖੰਡ ਪਾਠ ਜਾਂ ਸਹਿਜ ਪਾਠ ਦੇ ਨਾਲ ਨਾਲ ਉਸੇ ਅਸਥਾਨ ਤੇ ਕੀਰਤਨ, ਕਥਾ, ਲੈਕਚਰ ਦੇ ਪ੍ਰੋਗਰਾਮ ਕਰਨੇ ਮਨਮੱਤ ਹੈ ਜਾਂ ਗੁਰਮਤਿ?**

ਉ- ਮਨਮੱਤ

**ਪ੍ਰ ੧੦- ਸਿੱਖ ਰਹਿਤ ਮਰਯਾਦਾ ਅਨੁਸਾਰ ਹਰ ਸਿੱਖ ਲਈ ਨਿਤ ਨੇਮ ਦੀਆਂ ਕਿਹੜੀਆਂ ਬਾਣੀਆਂ ਦਾ ਪਾਠ ਕਰਨਾ ਜ਼ਰੂਰੀ ਹੈ ਅਤੇ ਕਦੋਂ?**

ਉ-ਜਪੁ,ਜਾਪ, ੧੦ ਸਵੱਯੇ(ਸ੍ਰਾਵਗ ਸੁੱਧ ਵਾਲੇ)ਅੰਮ੍ਰਿਤ ਵੇਲੇ। ਸੋ ਦਰ ਰਹਰਾਸਿ ਸਾਹਿਬ- ਸ਼ਾਮ ਨੂੰ ਸੂਰਜ ਡੁੱਬਣ ਵੇਲੇ। ਸੋਹਿਲਾ ਸਾਹਿਬ- ਰਾਤ ਨੂੰ ਸੌਣ ਵੇਲੇ।

**ਪ੍ਰ ੧੧- ਗੁਰਦੁਆਰੇ ਅੰਦਰ ਜਾਣ ਸਮੇਂ ਕਿਹੜੀਆਂ ਤਿੰਨ ਵਿਸ਼ੇਸ਼ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਹੈ?**

ਉ- ਜੋੜੇ ਲਾਹ ਕੇ ਜਾਣਾ, ਸਿਰ ਢੱਕ ਕੇ ਜਾਣਾ, ਹੱਥ ਪੈਰ ਧੋ ਕੇ ਜਾਣਾ।

**ਪ੍ਰ ੧੨- ਅੰਮ੍ਰਿਤ ਛਕ ਕੇ ਕਿਹੜੇ ਕਕਾਰ ਧਾਰਨ ਕਰਨੇ ਜ਼ਰੂਰੀ ਹਨ?**

ਉ- ਕੇਸ, ਕੰਘਾ, ਕੜਾ, ਕਛਹਿਰਾ (ਰੇਬਦਾਰ), ਕਿਰਪਾਨ (ਗਾਤਰੇ ਵਾਲੀ)

**ਪ੍ਰ ੧੩- ਕੀਰਤਨ ਕਿਸ ਨੂੰ ਆਖਦੇ ਹਨ?**

ਉ- ਗੁਰਬਾਣੀ ਨੂੰ ਰਾਗਾਂ ਵਿਚ ਗਾਇਨ ਕਰਨ ਨੂੰ ਕੀਰਤਨ ਆਖਦੇ ਹਨ। ♦♦♦♦

# ਰਿਸ਼ਤੇ

ਫੀਸ ਪ੍ਰਤੀ ਸ਼ਬਦ 5/-, ਰਜਿਸ਼ਟਰੇਸ਼ਨ ਫੀਸ 20/- ਘੱਟੋ ਘੱਟ ਫੀਸ 200/-
ਮੈਰਟੀਮੋਨੀਅਲ ਪੰਜਾਬੀ ਤੇ ਅੰਗਰੇਜੀ ਦੋਨੋਂ ਭਾਸ਼ਾਵਾਂ ਵਿੱਚ ਛਪੇਗਾ।

ਸੈਣੀ ਸਿੱਖ ਲੜਕੀ ਉਮਰ 22 ਸਾਲ ਕੱਦ 5'-2" ਡਿਪਲੋਮਾ ਕੰਪਿਊਟਰ ਇੰਜ. ਬੀ.ਏ ਕਰ ਰਹੀ ਲੜਕੀ ਲਈ ਯੋਗ ਵਰ ਦੀ ਲੋੜ ਹੈ। ਕੰਟਰੈਕਟ ਬੇਸਿਜ ਤੇ ਚੰਡੀਗੜ੍ਹ ਵਿੱਚ ਸਰਕਾਰੀ ਨੌਕਰੀ ਕਰ ਰਹੀ ਹੈ। ਪਿਤਾ ਸਰਕਾਰੀ ਨੌਕਰੀ ਕਰਦਾ ਹੈ। ਮਾਤਾ ਘਰੇਲੂ ਇਸਤ੍ਰੀ ਹੈ। ਗੋਤ ਗੈਗਿਯਾਨ ਤੇ ਗਹੂਣੀਏ ਹਨ। ਚੰਡੀਗੜ੍ਹ ਤੇ ਆਸ ਪਾਸ ਨੂੰ ਤਰਜੀਹ। ਸੰਪਰਕ ਕਰੋ ਮਾਸਟਰ ਲਾਭ ਸਿੰਘ ਪਿੰਡ ਦੌਲਤ ਸਿੰਘ ਵਾਲਾ (ਭਬਾਤ) 9217960455

---

ਬਹੁਤ ਹੀ ਖੁਬਸੂਰਤ ਲੜਕੀ ਉਮਰ 23 ਸਾਲ ਬੀ.ਏ..ਬੀ ਐਡ, ਐਮ ਏ ਅੰਗਰੇਜੀ ਕਰ ਰਹੀ, ਕੱਦ 5'-6" ਰਮਦਾਸੀਆ ਸਿੱਖ ਲੜਕੀ ਲਈ ਯੋਗ ਵਰ ਦੀ ਲੋੜ ਹੈ। ਸੰਪਰਕ 9569777117

---

ਗੁਰਸਿੱਖ ਲੜਕਾ, ਅਤੀ ਸੁੰਦਰ, ਕੱਦ 5'-10" ਉਮਰ 23 ਸਾਲ Asstt. Production Manager in private sector ਪਿਤਾ ਕੇਂਦਰੀ ਸਰਕਾਰੀ ਕਰਮਚਾਰੀ, ਲਈ ਯੋਗ ਲੜਕੀ ਦੀ ਲੋੜ ਹੈ। ਜਾਤਪਾਤ ਦਾ ਕੋਈ ਬੰਧਨ ਨਹੀਂ। ਸਪੰਰਕ:- 9255743099

---

ਸੈਣੀ ਸਿੱਖ ਲੜਕਾ 5'-4" ਉਮਰ 24 ਸਾਲ ਬੀ. ਟੈੱਕ (ਇਲੈਕਟ੍ਰੀਕਲ) ਕੰਟਰੈਕਟ ਬੇਸਿਜ ਤੇ ਸਰਕਾਰੀ ਨੌਕਰੀ, ਲਈ ਯੋਗ ਲੜਕੀ ਦੀ ਲੋੜ ਹੈ। ਪਿਤਾ ਸਰਕਾਰੀ ਨੌਕਰੀ ਕਰਦਾ ਹੈ। ਚੰਡੀਗੜ੍ਹ ਵਿੱਚ ਆਪਣੀ ਕੋਠੀ। ਪੇਂਡੂ ਜਮੀਨ, ਇਕ ਭੈਣ ਸ਼ਾਦੀਸੁਦਾ। ਚੰਡੀਗੜ੍ਹ ਅਤੇ ਆਸ ਪਾਸ ਨੂੰ ਤਰਜੀਹ। ਸੰਪਰਕ 9316133498

(ਸਹਿ ਸੰਪਾਦਕ)

## ਹਾਕੀ ਵਿਸ਼ਵ ਕੱਪ ਦਿੱਲੀ ਵਿੱਚ 28 ਫਰਵਰੀ 2010 ਤੋਂ

28 ਫਰਵਰੀ ਤੋਂ ਦਿਲੀ (ਭਾਰਤ) ਵਿਖੇ ਹਾਕੀ ਦਾ ਵਿਸ਼ਵ ਕੱਪ ਸ਼ੁਰੂ ਹੋ ਰਿਹਾ ਹੈ। ਅਜੇਹੇ ਮੌਕੇ ਚੁਣੀ ਹੋਈ ਸੰਭਾਵਤ ਟੀਮ ਵਲੋਂ ਰੋਸ ਕੀਤਾ ਗਿਆ ਸੀ। ਚਾਹੀਦਾ ਤਾਂ ਇਹ ਸੀ ਕਿ ਅਜਿਹਾ ਕਰਨ ਦਾ ਮੌਕਾ ਹੀ ਨਾ ਦਿੱਤਾ ਜਾਂਦਾ ਪਰ ਫੇਰ ਵੀ ਜੇ ਅਜਿਹਾ ਹੋ ਗਿਆ ਸੀ ਤਾਂ ਤੁਰੰਤ ਹੀ ਇਹਨਾਂ ਖਿਡਾਰੀਆਂ ਦੀ ਮੰਗ ਮੰਨ ਲਈ ਜਾਣੀ ਚਾਹੀਦੀ ਸੀ। ਦੋਹਾਂ ਧਿਰਾਂ ਵਲੋਂ ਧਮਕੀਆਂ ਉਪਰੰਤ ਵੀ ਸਮਝੌਤਾ ਹੋ ਗਿਆ ਹੈ, ਚੰਗੀ ਗੱਲ ਹੈ। ਲੜਕੀਆਂ ਦੀ ਟੀਮ ਵਲੋਂ ਵੀ ਅਜਿਹਾ ਜਾਇਜ ਰੋਸ, ਢੰਗ ਨਾਲ ਕੀਤਾ ਗਿਆ। ਇਹ ਜਲਦੀ ਹੀ ਪੂਰਾ ਹੋ ਗਿਆ। ਸ਼ਲਾਘਾ ਯੋਗ ਹੈ। ਕਈ ਸਟੇਟਾਂ ਜਿਵੇਂ ਪੰਜਾਬ, ਆਂਧਰਾ ਪ੍ਰਦੇਸ਼ ਆਦਿ ਵਲੋਂ ਖਿਡਾਰੀਆਂ ਦੇ ਪੂਰੇ ਦੇ ਪੂਰੇ ਖਰਚੇ ਕਰਨ ਦੀ ਪੇਸ਼ਕਸ ਆਈ ਅਤੀ ਸ਼ਲਾਘਾਯੋਗ ਹੈ। ਜੇ ਇਸੇ ਤਰ੍ਹਾਂ ਸਪਾਂਸਰ ਕਰਨ ਵਾਲੀਆਂ ਕੰਪਨੀਆਂ ਕੁੱਝ ਕੁੱਝ ਖੇਡਾਂ ਦਾ ਬੋਝ ਝੱਲਣ ਦੀ ਦਲੇਰੀ ਕਰ ਲੈਣ ਤਾਂ ਬਾਕੀ ਖੇਡਾਂ ਵਿਚ ਵੀ ਭਾਰਤ ਬਹੁਤ ਚੰਗੀ ਕਾਰਗੁਜਾਰੀ ਸਿਧ ਕਰ ਸਕਦਾ ਹੈ। ਅਸੀਂ ਕ੍ਰਿਕਟ ਨੂੰ ਨਿੰਦਣਾ ਨਹੀਂ ਚਾਹੁੰਦੇ ਪਰ ਜਿੰਨਾ ਜੋਰ ਮੀਡੀਏ ਵਲੋਂ, ਸਰਕਾਰ ਵਲੋਂ, ਸਪਾਸਰਾਂ ਵਲੋਂ ਇਸ ਖੇਡ ਲਈ ਲਾਇਆ ਜਾਂਦਾ ਹੈ ਜੇ ਅਜਿਹਾ ਕੌਮੀ ਖੇਡ ਹਾਕੀ ਜਾਂ ਬਾਕੀ ਖੇਡਾਂ ਲਈ ਵੀ ਲਾਇਆ ਜਾਵੇ ਤਾਂ ਭਾਰਤ ਦੁਨੀਆਂ ਵਿੱਚ ਪਹਿਲੀਆਂ ਕਤਾਰਾਂ ਤੇ ਆ ਸਕਦਾ ਹੈ। ਇਹ ਅਤੀ ਗੰਭੀਰ ਤੇ ਵਿਚਾਰਨ ਵਾਲਾ ਮਸਲਾ ਹੈ। ਕਈ ਖੇਡਾਂ ਵਿੱਚ ਚੰਗੀ ਕਾਰਗੁਜਾਰੀ ਵਾਲੇ, ਮਦਦ ਤੋਂ ਬਿਨ੍ਹਾਂ ਪਿਛੇ ਰਹਿ ਜਾਂਦੇ ਹਨ। ਚਾਹੀਦਾ ਇਹ ਹੈ ਕਿ ਮੀਡਿਆ ਸਾਰੀਆਂ ਖੇਡਾਂ ਲਈ ਸਹੀ ਨੀਤੀ ਅਪਣਾਵੇ ਤੇ ਹਰ ਇਕ ਖੇਡ ਨੂੰ ਬਣਦਾ ਹੱਕ ਦੇਣ ਦੀ ਕੋਸ਼ਿਸ਼ ਕਰਦਾ ਰਹੇ।

ਖੈਰ ਵਿਸ਼ਵ ਕੱਪ ਸ਼ੁਰੂ ਹੋ ਰਿਹਾ ਹੈ। ਭਾਰਤ ਵਿਚ ਹੋਣਾਂ ਬਹੁਤ ਹੀ ਮਾਣ ਤੇ ਖੁਸ਼ੀ ਵਾਲੀ ਗੱਲ ਹੈ। ਹਾਕੀ ਖਿਡਾਰੀਆਂ ਦੀ ਮੰਗ ਮੰਨ ਲਈ ਗਈ ਹੈ। ਉਹਨਾਂ ਨੂੰ ਵੀ ਹੁਣ ਪੂਰੀ ਤਨਦੇਹੀ ਨਾਲ ਖੇਡਣ ਦੀ ਲੋੜ ਹੈ ਤਾਂ ਕਿ ਇਸ ਵਿਸ਼ਵ ਕੱਪ ਵਿੱਚ ਆਪਣੀ ਸਰਦਾਰੀ ਕਾਇਮ ਕਰਕੇ ਖੇਡ ਪਰੇਮੀਆਂ ਦੀਆਂ ਉਮੀਦਾਂ 'ਤੇ ਪੂਰੇ ਉਤਰਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਵਾਹਿਗੁਰੂ ਅਗੇ ਅਰਦਾਸ ਕਰਦੇ ਹਾਂ ਕਿ ਸਾਡੇ ਦੇਸ਼ ਦੀਆਂ ਦੋਨੋਂ ਟੀਮਾਂ (ਲੜਕੇ ਤੇ ਲੜਕੀਆਂ) 'ਤੇ ਆਪਣੇ ਮਿਹਰ ਕਰੇ ਤਾਂ ਕਿ ਉਹ ਆਪਣੇ ਦੇਸ਼ ਦਾ ਨਾਂ ਉੱਚਾ ਕਰਨ ਵਿੱਚ ਸਫਲ ਹੋਣ।

ਮੁੱਖ ਸੰਪਾਦਕ

# ਭਾਈ ਦਿੱਤ ਸਿੰਘ ਜੀ ਬਾਰੇ ਸੰਖੇਪ ਜਾਣਕਾਰੀ

| | |
|---|---|
| ਜਨਮ ਮਿਤੀ: - | 21 ਅਪ੍ਰੈਲ 1850 |
| ਜਨਮ ਸਥਾਨ: - | ਪਿੰਡ ਕਲੌੜ (ਨੰਦਪੁਰ) ਉਸ ਸਮੇਂ ਦੀ ਰਿਆਸਤ ਪਟਿਆਲਾ ਹੁਣ ਜਿਲ੍ਹਾ ਫਤਿਹਗੜ੍ਹ ਸਾਹਿਬ (ਪੰਜਾਬ) |
| ਪਿਤਾ ਦਾ ਨਾਂ:- | ਭਾਈ ਦੀਵਾਨ ਸਿੰਘ ਜੀ |
| ਮਾਤਾ ਦਾ ਨਾਂ:- | ਮਾਤਾ ਰਾਮ ਕੌਰ |
| ਪਤਨੀ ਦਾ ਨਾਂ:- | ਬਿਸ਼ਨ ਦੇਈ |
| ਸਪੁੱਤਰ ਦਾ ਨਾਂ:- | ਡਾ. ਬਲਦੇਵ ਸਿੰਘ |
| ਸਪੁੱਤਰੀ ਦਾ ਨਾਂ:- | ਵਿਦਿਆਵੰਤ ਕੌਰ |
| ਕਿੱਤਾ: - | ਕੱਪੜਾ ਬੁਣਨਾ (ਜੁਲਾਹਾ) |
| ਵਿਆਹ: - | 1873 |

# ਭਾਈ ਦਿੱਤ ਸਿੰਘ ਜੀ ਨੂੰ ਮਾਣ ਪ੍ਰਾਪਤ ਸੀ:-

੧. ਛੋਟੀ ਉਮਰ ਦੇ ਸਭ ਤੋਂ ਪਹਿਲੇ ਪ੍ਰਚਾਰਕ ਹੋਣ ਦਾ।

2.17-18 ਸਾਲ ਦੀ ਉਮਰ ਵਿਚ ਆਪਣੀ ਵਿਦਵਤਾ ਦੇ ਝੰਡੇ ਗੱਡਣ ਦਾ।

੩. ਮਹਾਨ ਵਿਦਵਾਨ ਸਵਾਮੀ ਦਯਾਨੰਦ ਨੂੰ ਹਰਾ ਕੇ ਆਪਣੀ ਵਿਦਵਤਾ ਤੇ ਪੱਕੀ ਮੋਹਰ ਲਾਉਣ ਦਾ।

੪. ਦੁਨੀਆਂ ਦੀ ਗਿਆਨੀ ਦੀ ਪ੍ਰੀਖਿਆ ਪਾਸ ਕਰਨ ਵਾਲਾ ਸਭ ਤੋਂ ਪਹਿਲਾ ਵਿਦਿਆਰਥੀ ਹੋਣ ਦਾ।

੫. ਸਿੱਖ ਕੌਮ ਦਾ ਧੜੱਲੇਦਾਰ ਤੇ ਨਿੱਡਰ ਇੱਕੋ ਇੱਕ ਮਹਾਨ ਪ੍ਰਚਾਰਕ ਹੋਣ ਦਾ।

੬. ਦੁਨੀਆਂ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਹੋਣ ਦਾ।

੭. ਸਿੰਘ ਸਭਾ ਲਹਿਰ ਦੇ ਮੋਢੀ ਹੋਣ ਦਾ।

੮. ਪੰਜਾਬੀ ਪੱਤਰਕਾਰੀ ਦੇ ਪਿਤਾਮਾ ਹੋਣ ਦਾ।

੯. ਵਿਸ਼ਵ ਦੇ ਮਹਾਨ ਸਮਾਜ ਸੁਧਾਰਕ ਹੋਣ ਦਾ।

10. 51 ਸਾਲ ਦੀ ਉਮਰ ਵਿਚ 52 ਕਿਤਾਬਾਂ ਲਿਖਣ ਦਾ।

੧੧. ਖਾਲਸਾ ਕਾਲਜ ਅੰਮ੍ਰਿਤਸਰ ਦੇ ਸੰਸਥਾਪਕ ਮੈਂਬਰ ਹੋਣ ਦਾ।

੧੨. ਮੂਰਤੀ ਪੂਜਾ, ਵਹਿਮ ਭਰਮ, ਮੜੀ ਮਸਾਣ, ਅੰਧ ਵਿਸ਼ਵਾਸ਼ ਆਦਿ ਦਾ ਸਖਤ ਵਿਰੋਧੀ ਹੋਣ ਦਾ।

ਸਹਿ ਸੰਪਾਦਕ





ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ ॥



ੴ ਸਤਿਗੁਰ ਪ੍ਰਸਾਦਿ॥

ਸਿੱਖ ਪੰਥ ਦੇ ਸੇਵਾ ਸਿਮਰਨ ਅਤੇ ਸ਼ਹੀਦੀ ਦੇ ਸੰਕਲਪ ਨੂੰ ਸਮਰਪਿਤ

# 14 ਫਰਵਰੀ, 2010 ਐਤਵਾਰ

ਸਵੇਰੇ 9 ਵਜੇ ਤੋਂ ਸ਼ਾਮ 4 ਵਜੇ ਤੱਕ

# ਪਿੰਡ ਭੱਕੂ ਮਾਜਰਾ (ਰੋਪੜ) ਵਿਖੇ

25ਵਾਂ ਸਲਾਨਾ (ਸਿਲਵਰ ਜੁਬਲੀ)

# ਮਹਾਨ ਗੁਰਮਤਿ ਸਮਾਗਮ

ਪਹੁੰਚ ਰਹੇ ਵਿਦਵਾਨ ਤੇ ਕੀਰਤਨੀ ਜੱਥੇ


ਸਿੰਘ ਸਾਹਿਬ ਗਿ: ਗੁਰਬਚਨ ਸਿੰਘ ਜੀ


ਸਿੰਘ ਸਾਹਿਬ ਗਿ: ਤਿਰਲੋਚਨ ਸਿੰਘ ਜੀ


ਭਾਈ ਦਵਿੰਦਰ ਸਿੰਘ ਜੀ ਸੋਢੀ


ਭਾਈ ਇੰਦਰਜੀਤ ਸਿੰਘ ਜੀ ਬੈਂਬੇ ਵਾਲੇ


ਭਾਈ ਨਿਰਮਲ ਸਿੰਘ ਜੀ ਨਾਗਪੁਰੀ


ਭਾਈ ਪਰਮਜੀਤ ਸਿੰਘ ਖ਼ਾਲਸਾ ਜੀ


ਭਾਈ ਸਤਿੰਦਰ ਪਾਲ ਸਿੰਘ ਜੀ


ਪ੍ਰੋ. ਮਨਿੰਦਰਪਾਲ ਸਿੰਘ ਜੀ


ਭਾਈ ਕੰਵਰ ਹਰਮਿੰਦਰ ਸਿੰਘ ਜੀ


ਪ੍ਰੋ. ਅਮਨਦੀਪ ਸਿੰਘ ਜੀ

ਸਮਾਗਮ ਦੌਰਾਨ ਉੱਘੇ ਪੰਥਕ, ਧਾਰਮਿਕ ਅਤੇ ਰਾਜਸੀ ਆਗੂ ਸੰਗਤਾਂ ਦੇ ਦਰਸ਼ਨ ਕਰਨਗੇ। ਗੁਰੂ ਕਾ ਲੰਗਰ ਅਤੁੱਟ ਵਰਤੇਗਾ

**ਫਰੀ ਮੈਡੀਕਲ ਕੈਂਪ** ਸਮਾਗਮ ਦੌਰਾਨ ਸਾਂਘਾ ਹਸਪਤਾਲ ਗਿ: ਜ਼ੈਲ ਸਿੰਘ ਨਗਰ ਰੋਪੜ ਦੇ ਮਾਹਿਰ ਡਾਕਟਰਾਂ ਦੀ ਟੀਮ ਵਲੋਂ ਇਸਤਰੀ ਰੋਗਾਂ, ਦੰਦਾਂ ਦਾ ਅਤੇ ਮਰਦਾਂ ਦਾ ਫਰੀ ਜਨਰਲ ਚੈੱਕ-ਅਪ ਕੈਂਪ ਲਗਾਇਆ ਜਾਵੇਗਾ।

ਸਹਿਯੋਗ: ਸਾਹਿਬਜਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਚੌਂਤਾਂ ਕਲਾਂ
ਗੁ: ਬਾਬਾ ਦੀਪ ਸਿੰਘ ਸੋਲਖੀਆਂ, ਗੁ: ਸ੍ਰੀ ਗੁਰੂ ਸਿੰਘ ਸਭਾ ਰੋਪੜ, ਨੌਜਵਾਨ ਸਭਾ ਸੁਖਰਾਮਪੁਰ ਟੱਪਰੀਆਂ,
ਭਾਈ ਮੰਝ ਸੇਵਾ ਦਲ ਰੋਪੜ, ਸ਼ਾਨ ਸਾਊਂਡ ਰੋਪੜ, ਸਰਦਾਰ ਟੈਂਟ ਹਾਊਸ ਰੋਪੜ

**ਦਾਸਰੇ : ਨੌਜਵਾਨ ਸਿੰਘ ਸਭਾ ਅਤੇ ਸੰਗਤ ਪਿੰਡ ਭੱਕੂ ਮਾਜਰਾ (ਰੋਪੜ)**

ਸੰਪਰਕ : 98722-23118, 94176-04947, 94178-20440, 9216549248

ਮੈਜਿਸਟਿਕ ਪ੍ਰਿੰਟਿੰਗ ਪ੍ਰੈਸ, ਬੇ-ਸ਼ਾਪ. 7, ਫੇਜ਼ 7, ਮੁਹਾਲੀ। ਫੋਨ : 5090645-46

# ਰਿਲੀਜ਼ ਸਮਾਰੋਹ ਸਮੇਂ ਦੀਆਂ ਕੁੱਝ ਹੋਰ ਝਲਕੀਆਂ



ਸਹਿ ਸੰਪਾਦਕ ਸ. ਅਵਤਾਰ ਸਿੰਘ ਮਹਿਤਪੁਰੀ ਅਤੇ
ਮੁੱਖ ਸੰਪਾਦਕ ਸ. ਨਸੀਬ ਸਿੰਘ ਸੇਵਕ
ਵਿਚਾਰ-ਵਟਾਂਦਰਾ ਕਰਦੇ ਹੋਏ



ਮੁੱਖ ਮਹਿਮਾਨ ਜੀ ਦੇ ਨਾਲ ਪ੍ਰਿੰ. ਖੁਸ਼ਹਾਲ ਸਿੰਘ
ਸ. ਹਰਪਾਲ ਸਿੰਘ ਚੀਮਾ
ਅਤੇ ਹੋਰ ਪਹੁੰਚੀਆਂ ਸਤਿਕਾਰਯੋਗ ਸ਼ਖਸੀਅਤਾਂ



ਸਮਾਗਮ ਦੇ ਅੰਤਿਮ ਦੌਰ ਸਮੇਂ ਮੁੱਖ ਮਹਿਮਾਨ ਜੀ ਤੋਂ
ਸਿਰੋਪਾਓ ਪ੍ਰਾਪਤ ਕਰਦੇ ਹੋਏ ਇੰਜ. ਰਵਿੰਦਰ ਸਿੰਘ ਭੱਕੂ ਮਾਜਰਾ




ਅੰਤ ਵਿੱਚ ਮੁੱਖ ਮਹਿਮਾਨ ਜੀ ਤੋਂ
ਸ. ਅਵਤਾਰ ਸਿੰਘ ਮਹਿਤਪੁਰੀ ਅਤੇ ਸ. ਨਸੀਬ ਸਿੰਘ ਸੇਵਕ
ਸਿਰੋਪਾਓ ਪ੍ਰਾਪਤ ਕਰਦੇ ਹੋਏ।

## ਸਹਿਯੋਗੀ ਸੱਜਣ



ਸੁਖਦੇਵ ਸਿੰਘ 'ਲਾਜ'
ਸੀਨੀ. ਮੀਤ ਪ੍ਰਧਾਨ



ਸੁਰਜਨ ਸਿੰਘ 'ਜੱਸਲ'
ਜਥੇਬੰਦਕ ਸਕੱਤਰ



ਪ੍ਰਿੰ. ਖੁਸ਼ਹਾਲ ਸਿੰਘ
ਕਨਵੀਨਰ
(ਚੰਡੀਗੜ੍ਹ)



ਸ. ਜਸਪਾਲ ਸਿੰਘ
ਕਨਵੀਨਰ (ਫ.ਗ.ਸ.)



ਸ. ਜੋਧ ਸਿੰਘ
ਕੋ-ਕਨਵੀਨਰ
(ਪੰਜਾਬ)



ਸ੍ਰੀ ਨੈਬ ਸਿੰਘ
ਫੋਟੋਗ੍ਰਾਫਰ
9417374619